# ਅਲੌਕਿਕ ਨੂਰ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਲੇਖਕ : ਬਲਬੀਰ ਸਿੰਘ ਢਿਲੋਂ



# ਬਲਬੀਰ ਸਿੰਘ ਢਿਲੋਂ

ਲੇਖਕ ਵਲੋਂ ਇਸ ਪੁਸਤਕ ਵਿਚ ਕਾਵਿ-ਕਲਾ ਦੀ ਕਿਸੇ ਇਕ ਪੱਧਤੀ ਨੂੰ ਨਹੀਂ ਅਪਣਾਇਆ ਗਿਆ । ਉਸ ਨੇ ਬੈਂਤ ਨੂੰ ਆਧਾਰ ਰੱਖਕੇ ਵੀ ਰਚਨਾਵਾਂ ਕੀਤੀਆਂ ਹਨ । ਗੀਤ ਵੀ ਲਿਖੇ ਹਨ, ਨਜ਼ਮਾਂ ਵੀ, ਗਜ਼ਲਾਂ ਵੀ ਹਨ । ਇਹ ਸਭ ਕੁਝ ਜਿੱਥੇ ਇਸ ਪੁਸਤਕ ਦੀ ਖ਼ੂਬਸੂਰਤੀ ਵਿਚ ਵਾਧਾ ਕਰਦਾ ਹੈ, ਉਥੇ ਇਸ ਗੱਲ ਦੀ ਵੀ ਗਵਾਹੀ ਦਿੰਦਾ ਹੈ ਕਿ ਕਵੀ ਨੂੰ ਇਨ੍ਹਾਂ ਸਾਰੀਆਂ ਕਾਵਿ-ਪੱਧਤੀਆਂ ਵਿਚ ਮੁਹਾਰਤ ਹਾਸਲ ਹੈ। ਮੈਂ ਇਸ ਰਚਨਾਂ ਤੇ ਸ੍ਰ. ਬਲਬੀਰ ਸਿੰਘ ਢਿਲੋਂ ਨੂੰ ਮੁਬਾਰਕਬਾਦ ਦੇਂਦਿਆਂ ਇਹੋ ਹੀ ਕਹਿਣਾ ਚਾਹੁੰਦਾ ਹਾਂ :-

ਕਵੀ "ਕਵਿਤਾ" ਨੂੰ ਸਿਰਜਦਾ ਹੈ ਤੇ ਕਵਿਤਾ "ਕਵੀ" ਨੂੰ ਸਿਰਜਦੀ ਹੈ

ਅਜੀਤ ਸਿੰਘ ਲਾਇਲ
(ਸਕੱਤਰ, ਨਾਮਧਾਰੀ ਦਰਬਾਰ)

# ALOKIK NOOR

**Balbir Singh Dhillon**
**Namdhari Sahit Sabha, Sri Jiwan Nagar**

**Dec. 2001**

**ਇਸੇ ਕਲਮ ਤੋਂ :-**

1. ਸਰਘੀ ਵੇਲਾ
2. ਅਣਖੀ ਸਫਰ
3. ਜਾਗਤ ਜੋਤ
4. ਸੰਦਲੀ ਪੈੜਾਂ (ਛਪ ਰਿਹਾ)

**Balbir Singh Dhillon**
**House No. 646, Sector 52, Chandigarh Phone : 616934**

**Printed By :**
**Sirjana Printers & Stationers**
S.C.F. 107, Phase VII, Mohali, Punjab - 160062 INDIA
Phone : 674197, 202505

# ਤਤਕਰਾ

# ਸਮਰਪਣ

ਪ੍ਰਮ ਸਤਿਕਾਰਯੋਗ ਮਾਤਾ ਜੈ ਕੌਰ ਜੀ ਨੂੰ ਜਿਨ੍ਹਾਂ ਦੀ ਪ੍ਰਬਲ ਇੱਛਾ ਨੇ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾ ਨਾਲ ਜੋੜੀ ਰੱਖਿਆ।

# ਭੂਮਿਕਾ

ਸ੍ਰ. ਬਲਬੀਰ ਸਿੰਘ ਢਿਲੋਂ ਦੀ ਆਲੌਕਿਕ ਨੂਰ ਪੁਸਤਕ ਹੈ। ਇਹ ਲਿਖਤ ਉਸਦਾ ਆਪਣੇ ਇਸ਼ਟ ਪ੍ਰਤੀ ਇਸ਼ਕ ਹੈ, ਸਮਰਪਨ ਹੈ, ਆਪਾ ਨਿਵਾਰਨ ਹੈ। ਮੈਂ -ਮੇਰਾ ਨਹੀਂ। ਤੂੰ ਤੇਰਾ ਹੈ । ਉਸਨੇ ਆਪਣੇ ਇਸ਼ਟ ਨੂੰ ਬੜਾ ਨੇੜੀਉਂ ਤੱਕਿਆ ਹੈ । ਉਸ ਨੂੰ ਆਪਣੇ ਇਸ਼ਟ ਵਿੱਚ ਬ੍ਰਹਿਮੰਡ ਜੇਡੀ ਵਿਸ਼ਾਲਤਾ ਨਜ਼ਰੀਂ ਪਈ । ਚੜ੍ਹਦੇ ਸੂਰਜ ਜਿਹਾ ਤੇਜ਼ ਦਿਸਿਆ । ਪੂਨਮ ਦੇ ਚੰਦਰਮਾਂ ਜਿਹੀ ਪੂਰਨਤਾ ਨੇ ਲੇਖਕ ਦੇ ਕਵੀ ਮਨ ਅੰਦਰ ਆਪਣੇ ਇਸ਼ਟ ਪ੍ਰਤੀ ਇਸ਼ਕ - ਹਕੀਕੀ ਦਾ ਬੀਜ਼ ਬੋਅ ਦਿੱਤਾ । ਕਦੇ ਅਜਿਹਾ ਹੀ ਬੀਜ਼ ਸੁਲਤਾਨ ਬਾਹੂ ਦੀ ਹਿੱਕ ਵਿੱਚ ਵੀ ਪੁੰਗਰਿਆ ਸੀ । ਕਦੇ ਇਹ ਬੀਜ਼ ਬੁੱਲੇ-ਸ਼ਾਹ ਦੀਆ ਕਾਫੀਆਂ ਬਣ ਖਿੜਿਆ। ਕਦੇ ਇਸ ਦੀ ਖ਼ੁਸ਼ਬੂ ਸੂਫੀ ਫਕੀਰ ਸਰਮਦ ਦੀਆਂ ਰੁਬਾਈਆ ਵਿੱਚੋਂ ਆਈ ।

ਲੇਖਕ ਦੀ ਇਸ ਪੁਸਤਕ ਦੀਆਂ ਰਚਨਾਵਾਂ ਵਿਚੋਂ ਵੀ ਉਹੋ ਜਿਹੀ ਹੀ, ਮੁਰਸ਼ਦ ਪ੍ਰਤੀ ਨਿਸ਼ਟਾ ਦੀ ਮਹਿਕ ਆਉਂਦੀ ਏ । ਇਸੇ ਮਹਿਕ ਨਾਲ ਸ਼ਰਸਾਰ, ਆਤਮ-ਵਿਭੋਰ ਦੀ ਅਵਸਥਾ ਮਾਣਦਿਆਂ ਉਹ ਲਿਖਦਾ ਹੈ :

ਮੈਂ ਪਿਛਲੇ ਕਈਆਂ ਸਾਲਾਂ ਤੌਂ, ਜਸ ਤੇਰਾ ਲਿਖਦਾ ਗਾਉਂਦਾ ਹਾਂ।
ਤੇਰਾ ਪਿਆਰ ਪਵਿੱਤਰ ਗੰਗਾ ਏ, ਮੈਂ ਇਸ ਵਿਚ ਟੁੱਬੀਆ ਲਾਉਂਦਾ ਹਾਂ।
(ਪੰਨਾ 43)

ਆਸਤਕ ਜਾਣਦੇ ਹਨ, ਦੁਆ ਉਦੋਂ ਵੀ ਜਾਰੀ ਰਹਿੰਦੀ ਹੈ ਜਦੋਂ ਇਬਾਦਤ ਦੀ ਬਿਰਤੀ ਖਤਮ ਹੋ ਚੁੱਕੀ ਹੁੰਦੀ ਹੈ । ਇਵੇਂ ਹੀ ਬੇਸ਼ਕ, ਲੇਖਕ ਨੇ ਆਪਣੀ ਜ਼ਿੰਦਗੀ ਦੇ ਲਮਹੇਂ ਆਪਣੇ ਇਸ਼ਟ ਨੂੰ ਬੜਾ ਨੇੜਿਉਂ ਤਕਦਿਆਂ ਬਿਤਾਏ ਨੇ ਪਰ ਉਸਦੇ ਇਸ ਸੰਸਾਰ ਨੂੰ ਅਲਵਿਦਾ ਕਹਿਣ ਉਪਰੰਤ ਵੀ, ਉਸ ਨਾਲ ਬਿਤਾਏ ਪੱਲ ਲੇਖਕ ਦਾ ਸਰਮਾਇਆ ਹਨ । ਜਿਨ੍ਹਾਂ ਨੂੰ ਉਹ ਭੁੱਲ ਨਹੀਂ ਸੱਕਦਾ । ਉਹ ਲਿਖਦਾ ਹੈ -

ਇਕ ਪਲ ਵੀ ਉਹਨੂੰ ਭੁੱਲ ਜਾਈਏ, ਇਹ ਸਾਡੇ ਤੋਂ ਨਾ ਥੀਂਦਾ ਏ।
ਉਹ ਕੂਕਾ ਕਾਹਦਾ ਕੂਕਾ ਏ, ਜੋ ਉਹਨੂੰ ਭੁੱਲ ਕੇ ਜੀਂਦਾ ਏ।
ਸਾਡੀ ਆਮ ਜਿੰਦਗੀ ਵਿੱਚ ਕੋਈ ਨਾ ਕੋਈ ਸ਼ਖ਼ਸ਼ੀਅਤ ਸਾਡੀ ਪ੍ਰੇਰਨਾ-

ਸਰੋਤ ਹੋਇਆ ਕਰਦੀ ਹੈ, ਜਿਸਦਾ ਮੁਰਾਤਬਾ ਸਾਡੇ ਅੰਤਹਿਕਰਨ ਵਿੱਚ ਬਹੁਤ ਉੱਚਾ, ਸੁੱਚਾ ਹੋਇਆ ਕਰਦਾ ਹੈ । ਪਰ ਇਸ ਪੁਸਤਕ ਦੇ ਲੇਖਕ ਦੇ ਸੰਬੰਧ ਵਿਚ, ਉਸਦਾ ਧਾਰਮਿਕ ਅਕੀਦਾ ਵੀ ਉਸ ਨਾਲ ਜੁੜਿਆ ਹੋਇਆ ਹੈ । ਇਕ ਧਾਰਮਿਕ ਵਿਅਕਤੀ ਹੋਣ ਕਾਰਨ ਉਹ ਧਾਰਮਿਕ ਇਤਿਹਾਸ ਤੋਂ ਭਲੀ ਭਾਂਤ ਵਾਕਫ਼ ਹੈ । ਇਸੇ ਲਈ ਉਸ ਨੂੰ ਆਪਣੇ ਇਸ਼ਟ ਵਿਚੋਂ ਰਾਮ, ਕ੍ਰਿਸ਼ਨ, ਨਾਨਕ ਦੇ ਦੀਦਾਰ ਹੁੰਦੇ –

ਗੁਰ ਚੀਨੀ ਦੇ ਅਸਵਾਰ ਜਿਹਾ ।
ਸੀ ਸੋਹਣਾ ਕ੍ਰਿਸ਼ਨ ਮੁਰਾਰ ਜਿਹਾ ।

ਜਨਕ ਰਾਮ ਅਵਤਾਰ ਕਿ ਕ੍ਰਿਸ਼ਨ ਆਖਾਂ,
ਨਾਨਕ ਆਖਾਂ ਕਿ ਉੱਚ ਦਾ ਪੀਰ ਆਖਾਂ।
ਪਾਲਨਹਾਰ ਆਖਾਂ ਸਾਰੀ ਪ੍ਰਿਥਵੀ ਦਾ,
ਜਾਂ ਫਿਰ ਉਤਰਿਆ ਅਰਸ਼ੀ ਫਕੀਰ ਆਖਾਂ। (ਪੰਨਾ 28)

ਉਹ ਇਸ ਤੋਂ ਵੀ ਉਪਰਲੀ ਮੰਜਿਲ ਤੇ ਪੁੱਜ ਆਖਣੋਂ ਨਹੀਂ ਸੀ ਝਿਜਕਦਾ ਕਿ:–

ਪ੍ਰਤਾਪ ਗੁਰੂ ਇੰਝ ਫੱਬਦਾ ਸੀ,
ਜਿਵੇਂ ਦਰਸ਼ਨ ਹੁੰਦਾ ਰੱਬ ਦਾ ਸੀ ।

ਇਸ ਪੁਸਤਕ ਦੀਆਂ ਕਵਿਤਾਵਾਂ ਇਕ ਵਿਸ਼ੇ ਤੇ ਤਾਂ ਨਹੀਂ ਪਰ ਇਕ ਸ਼ਖਸ਼ੀਅਤ ਤੇ ਕੇਂਦਰਿਤ ਹਨ । ਆਖਦੇ ਹਨ ਵਿਸ਼ਾ ਸਮਾਨ ਦੇ ਭਰੇ ਸੰਦੂਕ ਵਾਂਗ ਹੈ । ਸ਼ਬਦ ਇਸ ਸੰਦੂਕ ਦੀ ਕੁੰਜੀ ਹਨ । ਪਰ ਅੰਦਰਲਾ ਸਮਾਨ ਤੁਹਾਡਾ ਆਪਣਾ ਹੋਣਾ ਚਾਹਿਦਾ ਹੈ। ਨਿਰਸੰਦੇਹ ਇਹ ਸਾਰਾ ਸਮਾਨ ਲੇਖਕ ਦਾ ਆਪਣਾ ਹੈ, ਉਸਨੇ ਅਜਿਹੇ ਪੱਲ ਮਾਣੇ ਨੇ, ਹੰਢਾਏ ਨੇ । ਵੰਡ ਦੇ ਵਕਤ ਉਸਨੇ ਲੋਕਾਂ ਨੂੰ ਆਪਣੀਆਂ ਅੱਖਾਂ ਸਾਹਵੇਂ ਉਜੜਦੇ ਵੇਖਿਆ ਹੈ । ਦਰ ਦਰ ਦੇ ਮਹੁਤਾਜ ਵੇਖਿਆ ਹੈ । ਕਤਲੋ–ਗਾਰਤ ਵੇਖੀ ਹੈ । ਇਸ ਔਖੇ ਸਮੇਂ ਆਪਣੇ ਇਸ਼ਟ ਵਲੋਂ ਨਿਭਾਇਆ ਰੋਲ ਵੀ ਉਸਦੇ ਸਾਹਮਣੇ ਸੀ । ਇਸ ਦਾ ਵਰਨੱਣ ਕਰਦਾ ਉਹ ਲਿਖਦਾ ਹੈ :-

ਲੋਕੀਂ ਘਰ ਤੋਂ ਬੇਘਰ ਹੋ ਗਏ, ਹੋਇ ਜੱਦ ਬਟਵਾਰੇ।

ਉਜੱੜ ਪੁੱਜੜ ਆਏ ਸਾਰੇ, ਫਿਰਦੇ ਮਾਰੇ ਮਾਰੇ।
ਅੱਟਲ ਪ੍ਰਤਾਪੀ ਕਿਰਪਾ ਕੀਤੀ, ਉਜੱੜੇ ਫੇਰ ਵਸਾਏ।
ਨਹੀਂ ਰੀਸਾਂ ਗੁਰ ਪ੍ਰਤਾਪ ਦੀਆਂ, ਜਿਸ ਕਲਗੀਂ ਫੁੱਲ ਖਿੜਾਏ। (ਪੰਨਾਂ 46)

ਲੇਖਕ ਉਸ ਸਮਾਜ ਨਾਲ ਸੰਬੰਧ ਰੱਖਦਾ ਹੈ, ਜਿਸ ਸਮਾਜ ਨੇ ਭਾਰਤ ਦੀ ਜੰਗ-ਏ-ਆਜਾਦੀ ਲਈ ਅਹਿਮ ਰੋਲ ਅਦਾ ਕੀਤਾ। ਭਰਪੂਰ ਕੁਰਬਾਨੀਆਂ ਦਿੱਤੀਆਂ। ਨਾ-ਮਿਲਵਰਤਨ ਲਹਿਰ ਚਲਾਈ। ਸਮਾਜ ਸੁਧਾਰ ਕੀਤੇ। ਲੋਕਾਂ ਨੂੰ ਆਜ਼ਾਦੀ ਪ੍ਰਤੀ ਜਾਗਰੂਕ ਕੀਤਾ ਅਤੇ ਅਣਖ ਨਾਲ ਜਿਉਣ ਲਈ ਵੰਗਾਰਿਆ। ਇਹ ਵੰਗਾਰ ਉਸਨੇ ਆਪਣੇ ਇਸ਼ਟ ਦੇ ਮੁੱਖੋਂ ਸੁਣੀ। ਜਿਸਦਾ ਵਰਨਨ ਉਸਨੇ ਆਪਣੀ ਲਿਖਤ ਵਿੱਚ ਵੀ ਕੀਤਾ ਹੈ -

ਨਹੀਂ ਸਾਨੂੰ ਲੋੜ ਸਹਾਰੇ ਦੀ, ਅਸਾਂ ਆਪਣੇ ਭਾਰ ਖਲੋਣਾ ਏ।
ਜੋ ਲੱਗਾ ਦਾਗ਼ ਗੁਲਾਮੀ ਦਾ, ਜਿਵੇਂ ਧੁਪ ਸਕਿਆ ਓਵੇਂ ਧੋਣਾ ਏ।
ਹਰ ਹਾਲ ਅਜ਼ਾਦੀ ਲੈਣੀ ਏਂ, ਘਰ ਘਰ ਸੰਦੇਸ਼ ਪਹੁਚਾਇਆ ਏ।
ਬਲਹਾਰੀ ਗੁਰ ਪ੍ਰਤਾਪ ਉਤੋਂ, ਜਿਨ੍ਹਾਂ ਏਕਤਾ ਸਬਕ ਪੜ੍ਹਾਇਆ ਏ।
(ਪੰਨਾ 46)

ਕਵੀ ਆਪਣੇ ਸਮਾਜ ਦੀ ਸਿਫਤ- ਸਲਾਹ ਕਰਦਿਆਂ, ਇਤਹਾਸ ਨੂੰ ਵੀ ਅੱਖੋਂ ਪਰੋਖੇ ਨਹੀਂ ਹੋਣ ਦੇਂਦਾ। ਉਹ ਇਤਹਾਸ ਜੋ ਆਪਣੇ ਪੂਰਵਜਾਂ ਤੋਂ ਉਹ ਸੁਣਦਾ ਆਇਆ ਹੈ। ਜਿਸ ਇਤਹਾਸ ਦੇ ਉਹਦੇ ਪੁਰਖੇ ਚਸ਼ਮ-ਦੀਦ ਗਵਾਹ ਸਨ। ਜਿਹੜਾ ਭਾਰਤ ਦੀ ਜੰਗ-ਏ-ਆਜ਼ਾਦੀ ਅਤੇ ਸਿਖ ਤਵਾਰੀਖ ਦਾ ਇਕ ਅਹਿਮ ਅਧਿਆਏ ਹੈ :-

ਕੂਕ ਜਾਂ ਅਜ਼ਾਦੀ ਵਾਲੀ, ਮਾਰੀ ਜੱਦ ਕੂਕਿਆਂ ਨੇ,
ਲੰਡਨ 'ਚ ਗੋਰਿਆਂ ਨੂੰ, ਚੜ੍ਹ ਗਿਆ ਤਾਪ ਏ।
ਸੁਣ ਪੂਰਾ ਬਾਈਕਾਟ, ਗੋਰੀ ਸ੍ਰਕਾਰ ਕੰਬੀ,
ਖੜਕੀਆਂ ਹਜ਼ਾਰਾਂ ਤਾਰਾਂ, ਪਈ ਆਪੋ ਧਾਪ ਏ। (ਪੰਨਾ 71)

ਕੋਟਲੇ ਦੇ ਰਕੱੜਾਂ 'ਚ, ਖ਼ੂਨ ਦੀ ਜੋ ਖੇਡ ਹੋਈ,
ਵੇਖ ਵੇਖ ਗੋਰਿਆਂ ਦਾ, ਕੰਬ ਗਿਆ ਪਾਪ ਏ।

ਪੈਰਾਂ ਹੇਠ ਇੱਟਾਂ ਜੋੜ, ਕਹੇ ਵਰਿਆਮ ਸਿੰਘ,
ਮਾਰ ਤੋਪ ਕਾਮਨਾ ਓਏ, ਪੂਰਾ ਹੋਇਆ ਨਾਪ ਏ। (ਪੰਨਾ 70)

ਕਵੀ ਸੂਤਰ ਧਾਰ ਬਣੀ ਸਹਿਜਤਾ ਨਾਲ ਇਤਹਾਸਕ ਘਟਨਾਵਾਂ ਨੂੰ ਪੇਸ਼ ਕਰਦਾ ਹੋਇਆ ਕਹਾਣੀ ਨੂੰ ਅੱਗੇ ਤੋਰਦਾ ਹੈ । ਜਿਵੇਂ –

ਫਿਰ ਆਪ ਗੱਡੇ ਬਹਿ ਤੁਰਿਆ, ਲੈ ਉਤੇ ਕਮਲੀ ਕਾਲੀ।
ਛੋਟੇ ਬੁੱਧ ਸਿੰਘ ਵੀਰ ਨੂੰ, ਸਭ ਸੌਂਪ ਗਿਆ ਰਖਵਾਲੀ। (ਪੰਨਾ 51)

ਫਿਰ ਵੱਡ ਪ੍ਰਤਾਪੀ ਆਏ, ਨਰ ਨਾਰੀ ਖੁਸ਼ੀ ਮਨਾਂਦੇ। (ਪੰਨਾ 52)

ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਪਾਈਆਂ ਨਿਵੇਕਲੀਆਂ ਪੈੜਾਂ ਅਤੇ ਕੀਤੇ ਕੰਮਾਂ ਦਾ ਵਰਨਨ ਇਸ ਪੁਸਤਕ ਵਿਚ ਵਿਸਥਾਰ ਪੂਰਬਕ ਮਿਲਦਾ ਹੈ । ਜੀਵਨ ਨਗਰ (ਹਰਿਆਣਾ) ਦੇ ਇਲਾਕੇ ਦੀ, ਮੁੱਢਲੇ ਦਿਨਾਂ (1947) ਦੀ ਸਥਿੱਤੀ ਦਾ ਵਰਨਨ ਵੀ ਕੀਤਾ ਗਿਆ ਹੈ । ਕਿਉਂਕਿ ਲੇਖਕ ਆਪ ਇਸ ਇਲਾਕੇ ਦਾ ਬਸ਼ਿੰਦਾ ਹੈ ਅਤੇ ਸਭ ਕੁਝ ਉਸ ਦੀਆਂ ਅੱਖਾਂ ਦੇ ਸਾਹਮਣੇ ਵਾਪਰਿਆ ਹੈ। ਇਸ ਲਈ ਇਸ ਇਲਾਕੇ ਦਾ ਭਰਪੂਰ ਵਰਨਨ ਉਸ ਦੀਆਂ ਕਵਿਤਾਵਾਂ ਵਿੱਚ ਕੀਤਾ ਗਿਆ ਹੈ ।

ਧਰਤੀ ਏ ਜੀਵਨ ਨਗਰੀ, ਬੰਜਰ ਤੇ ਮੈਰਾ ਸੀ।
ਰਹਿੰਦਾਂ ਹਰ ਵੇਲੇ ਜਿੱਥੇ, ਭੁੱਖਾਂ ਦਾ ਪਹਿਰਾ ਸੀ। (ਪੰਨਾ 24)

ਸੰਘਣਾ ਜੜਾਵਾਂ ਵਾਂਗ, ਜੰਗਲ ਡਰੌਣਾ ਏਥੇ,
ਵੇਖਿਆ ਏ ਹਿਰਨਾਂ ਦੀ, ਡਾਰਾਂ ਦੀਆਂ ਡਾਰਾਂ ਨੂੰ।
ਨੇੜੇ ਨੇੜੇ ਦੂਰ ਦੂਰ, ਫਿਰਦੇ ਸੀ ਗੌਂਦੇ ਸੂਰ,
ਸੱਪ ਪੈਂਦੇ ਘੂਰ ਘੂਰ, ਮਾਰਦੇ ਫੁੰਕਾਰਾਂ ਨੂੰ। (ਪੰਨਾ 36)

ਇਸ ਇਲਾਕੇ ਦੀ ਕਾਇਆ ਕਲਪ ਦੀ ਤਸਵੀਰ ਖਿੱਚਦਾ ਹੋਇਆ ਲੇਖਕ ਲਿਖਦਾ ਹੈ :-

ਉਹਨਾਂ ਤਕਦੀਰ ਧਰਤੀ ਦੀ, ਮਿਹਨਤ ਦੇ ਨਾਲ ਬਦਲੀ ਸੀ।

ਸਮੇਂ ਦੇ ਲੱਗ ਕੇ ਅੱਗੇ, ਸਮੇਂ ਦੀ ਚਾਲ ਬਦਲੀ ਸੀ।

ਕਹੀ ਤੇ ਕੁਹਾੜੀ ਫੜ, ਲੱਕ ਬਨ੍ਹ ਜੁੱਟ ਪਵੋ,
ਥੋੜਾ ਚਿਰ ਭੁੱਲ ਜਾਵੋ, ਹੋਰਨਾ ਵਪਾਰਾਂ ਨੂੰ।
ਵਣ, ਜੰਡ, ਮੁਢੋਂ ਪੁੱਟੋ, ਖਾਲੀਆਂ ਤੇ ਖਾਲ ਖਾਲੋ,
ਬੀਜ ਦੇਵੋ ਕਣਕਾਂ ਤੇ, ਮੱਕੀਆਂ ਜਵਾਰਾਂ ਨੂੰ। (ਪੰਨਾ 36)

ਆਈ ਖੁਸ਼ਹਾਲੀ – ਪਦਾਰਥਕ ਬਹੁਤਾਤ ਦਾਹ ਵਰਨਨ ਲੇਖਕ ਨੇ ਬਹੁਤ ਸੁਹਣੇ ਢੰਗ ਨਾਲ ਕੀਤਾ ਹੈ :-

ਧਰਤੀ ਹੈ ਸੋਨਾ ਉਗਲ ਰਹੀ, ਖੇਤਾਂ ਵਿਚ ਮੌਜ ਬਹਾਰਾਂ ਨੇ
ਹਰਘਰ ਵਿੱਚਮੱਝਾਂ ਗਾਈਆਂ ਨੇ,ਪਈਆਂ ਵਗਦੀਆਂ ਦੁੱਧਦੀਆਂ ਧਾਰਾਂ ਨੇ।
(ਪੰਨਾ 55)

ਬੜੀ ਏ ਤਰੱਕੀ ਕੀਤੀ, ਏਥੇ ਜ਼ੀਮੀਦਾਰਾਂ ਨੇ,
ਟਰੈਕਟਰ, ਸਕੂਟਰ ਤੇ ਘਰ ਘਰ ਕਾਰਾਂ ਨੇ ।

ਘਰ ਜਿਨ੍ਹਾਂ ਦੇ ਸਾਈਕਲ ਨਹੀਂ ਸੀ, ਕੋਲ ਉਹਨਾ ਦੇ ਕਾਰਾਂ।
ਬਿਜ਼ਨਸ ਅਤੇ ਜ਼ਮੀਨਾ ਵਾਲੇ, ਲੁਟਦੇ ਮੌਜ ਬਹਾਰਾਂ।
ਰੰਗਲੇ ਬੰਗਲੇ ਬਖ਼ਸ਼ ਉਹਨਾਂ ਨੇ, ਕੰਗਲੇ ਸੇਠ ਬਨਾਏ।
ਨਹੀਂ ਰੀਸਾਂ ਗੁਰ ਪ੍ਰਤਾਪ ਦੀਆਂ, ਜਿਸ ਕਲਗੀਂ ਫੁੱਲ ਖਿੜਾਏ।
(ਪੰਨਾ 46)

ਜਿਨ੍ਹਾਂ ਨੂੰ ਕਵੀ ਨੇ ਬੁਰੇ–ਹਾਲ, ਬੌਂਦੇ ਦਿਆੜੀ ਵੇਖਿਆ ਸੀ । ਜੋ ਦਰ ਦਰ ਦੇ ਮਹੁਤਾਜ ਸਨ । ਜੋ ਇਕ ਵਕਤ ਦੀ ਰੋਟੀ ਨੂੰ ਤਰਸਦੇ ਸਨ । ਸਤਿਗੁਰ ਪ੍ਰਤਾਪ ਸਿੰਘ ਜੀ ਦੀ ਰਹਿਮਤ ਨਾਲ ਉਹਨਾਂ ਨੂੰ ਜ਼ਮੀਨਾਂ ਦਿੱਤੀਆਂ ਗਈਆਂ। ਸਤਿਗੁਰੂ ਜੀ ਦੇ ਕੀਤੇ ਉੱਦਮਾਂ ਨਾਲ ਜ਼ਮੀਨਾਂ ਆਬਾਦ ਹੋਈਆਂ । ਘਰਾਂ ਵਿੱਚ ਖੁਸ਼ਹਾਲੀ ਆ ਗਈ। ਲਹਿਰ ਬਹਿਰ ਹੋ ਗਈ । ਦਿਨ ਫਿਰ ਗਏ । ਪਰ ਅਵਸਥਾ ਗੁਰਬਾਣੀ ਦੀ ਇਸ ਤੁੱਕ ਵਾਂਗ ਹੋ ਗਈ ।

ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ ।

ਉਇ ਮਨਮੁੱਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਿਕ ਭਾਗੁ ਮੰਦੇਰਾ ।

ਕਵੀ ਦਾ ਕੋਮਲ ਮਨ ਇਹ ਸਹਿ ਨਾ ਸਕਿਆ । ਉਸਨੇ, ਉਹਨਾ ਨੂੰ ਉਹ ਦਿਨ ਯਾਦ ਕਰਵਾਏ ਜਦੋਂ –

ਪਏ ਦੁੱਖਾਂ ਦੀ ਗਾਰ ਵਿਚ ਤੜਪਦੇ ਸਾਂ,
ਕੱਢ ਨਰਕ 'ਚੋਂ ਸੁਰਗ ਦੇ ਰਾਹ ਕੀਤਾ।
ਖ਼ੁਸ਼ੀਆਂ ਦਿਤੀਆਂ ਗੁਰੂ ਪ੍ਰਤਾਪ ਸਾਨੂੰ,
ਆਪ ਸਾਡਿਆਂ ਗਮਾਂ ਨੂੰ ਘੋਲ ਪੀਤਾ।

(ਪੰਨਾ 95)

ਸਾਨੂੰ ਗੁਰੂ ਪ੍ਰਤਾਪ ਸਿੰਘ ਹੰਸ ਕੀਤਾ,
ਅਸੀਂ ਬਗਲਾ ਰੂਪ ਵਟਾ ਬੈਠੇ।
ਤੁਸਾਂ ਬਖ਼ਸ਼ਿਆ ਮਾਨ ਸਰੋਵਰਾਂ ਨੂੰ,
ਗੰਦੇ ਛੱਪੜਾਂ ਤੇ ਅਸੀਂ ਜਾ ਬੈਠੇ। (ਪੰਨਾ 95)

ਜਿਥੇ ਕਵੀ ਬੜੀ ਬੇ-ਬਾਕੀ ਨਾਲ ਵੰਗਾਰਦਾ ਹੈ ਉਥੇ ਧਾਰਮਿਕ ਅਕੀਦੇ ਤੇ ਵੀ ਡੱਟ ਕੇ ਪਹਿਰਾ ਦਿੰਦਾ ਹੈ । ਉਹ ਧਾਰਮਿਕ ਜੋ ਉਸਨੇ ਆਪਣੇ ਬਜ਼ੁਰਗਾਂ ਦੀ ਸੰਗਤ ਵਿਚ ਗ੍ਰਹਿਣ ਕੀਤਾ । ਜੋ ਗੁਰਬਾਣੀ ਦੇ ਅਧਿਅਨ ਤੋਂ ਪ੍ਰਾਪਤ ਹੋਇਆ । ਜਿਸਦਾ ਉਸਨੂੰ ਆਪਣੇ ਇਸ਼ਟ ਦੀ ਨਿਕਟਤਾ ਵਿਚ ਅਹਿਸਾਸ ਹੋਇਆ । ਉਹ ਆਪਣੀ ਅਰਦਾਸ ਵਿਚ ਮੰਗ ਕਰਦਾ ਹੈ :-

ਅਸੀਂ ਕਦੇ ਵੀ ਭੁੱਲ ਕੇ ਕੌਡੀਆਂ ਤੇ,
ਹੀਰਾ ਧਰਮ ਦਾ ਹੱਥ 'ਚੋਂ ਸੱਟੀਏ ਨਾ।
ਚਾਰ ਦਿਨਾ ਦਾ ਚੌਧਰੀ ਬਣਨ ਖ਼ਾਤਰ,
ਥੁੱਕ ਤਲੀ ਤੇ ਥੁੱਕ ਕੇ ਚੱਟੀਏ ਨਾ।
ਸਤਿਗੁਰੂ ਪ੍ਰਤਾਪ ਜੀ ਅਰਜ ਸਾਡੀ,
ਉੱਚਾ ਸੁੱਚਾ ਇਖ਼ਲਾਕ ਇਮਾਨ ਦੇਵੋ।
ਝੋਲੀ ਅੱਡ ਕੇ ਆਏ ਹਾਂ ਦਰ ਤੇਰੇ,
ਸੱਚੇ ਪਾਤਸ਼ਾਹ ਏਕਤਾ ਦਾਨ ਦੇਵੋ। (ਪੰਨਾ 94)

ਲੇਖਕ ਦੀ ਇਸ ਪੁਸਤਕ ਵਿਚ ਕਾਵਿ-ਕਲਾ ਦੀ ਕਿਸੇ ਇਕ ਪੱਧਤੀ ਨੂੰ ਨਹੀਂ ਅਪਣਾਇਆ ਗਿਆ । ਉਸ ਨੇ ਬੈਂਤ ਨੂੰ ਆਧਾਰ ਰੱਖਕੇ ਵੀ ਰੱਚਨਾਵਾਂ ਕੀਤੀਆਂ ਹਨ । । ਗੀਤ ਵੀ ਲਿਖੇ ਹਨ । ਨਜ਼ਮਾਂ ਵੀ ਹਨ । ਗਜਲਾਂ ਵੀ ਹਨ । ਇਹ ਸਭ ਕੁੱਝ ਜਿੱਥੇ ਇਸ ਪੁਸਤਕ ਦੀ ਖ਼ੂਬਸੂਰਤੀ ਵਿਚ ਵਾਧਾ ਕਰਦਾ ਹੈ ਉਥੇ ਇਸ ਗੱਲ ਦੀ ਵੀ ਗਵਾਹੀ ਦੇਂਦਾ ਹੈ ਕਿ ਕਵੀ ਨੂੰ ਇਨ੍ਹਾਂ ਸਾਰਿਆਂ ਕਾਵਿ ਪੱਧਤੀਆਂ ਵਿਚ ਮੁਹਾਰਤ ਹਾਸਲ ਹੈ । ਮੈਂ ਇਸ ਰਚਨਾ ਤੇ ਸ੍ਰ: ਬਲਬੀਰ ਸਿੰਘ ਢਿਲੋਂ ਨੂੰ ਮੁਬਾਰਕਬਾਦ ਦੇਂਦਿਆਂ, ਇਸ ਅਖਾਣ ਨਾਲ ਮਜ਼ਮੂਨ ਬੰਦ ਕਰਦਾ ਹਾਂ ।

ਕਵੀ " ਕਵਿਤਾ" ਨੂੰ ਸਿਰਜਦਾ ਹੈ
ਤੇ
ਕਵਿਤਾ " ਕਵੀ " ਨੂੰ ਸਿਰਜਦੀ ਹੈ

ਅਜੀਤ ਸਿੰਘ ਲਾਇਲ
(ਸਕੱਤਰ, ਨਾਮਧਾਰੀ ਦਰਬਾਰ)
919, ਅਰਬਨ ਅਸਟੇਟ-II,
ਫੋਕਲ ਪੁਆਇੰਟ
ਲੁਧਿਆਣਾ - 141 010
ਫੋਨ :- 0161-670258

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਕਿਸੇ ਵੇਲੇ ਵੀ ਦਿਲੋਂ ਨਾ ਯਾਦ ਭੁੱਲੇ,
ਵੱਧ ਜਾਨ ਤੋਂ ਪਿਆਰਾ ਪ੍ਰਤਾਪ ਸਤਿਗੁਰ।
ਬਿਨਾ ਮੰਗਿਆਂ ਮਿਲੇ ਜੋ ਸਾਰਿਆਂ ਨੂੰ,
ਰੱਬ ਜਿਹਾ ਸਹਾਰਾ ਪ੍ਰਤਾਪ ਸਤਿਗੁਰ।
ਦਰ ਤੇ ਆਏ ਸਵਾਲੀ ਨਾ ਮੁੜੇ ਖਾਲੀ,
ਸੀ ਅਤੁੱਟ ਭੰਡਾਰਾ ਪ੍ਰਤਾਪ ਸਤਿਗੁਰ।
ਮੂਸੇ ਵੇਖਿਆ ਜਿਹੜਾ ਕੋਹਿਤੂਰ ਉੱਤੇ,
ਸੀ ਉਹ ਨੂਰੀ ਨਜ਼ਾਰਾ ਪ੍ਰਤਾਪ ਸਤਿਗੁਰ।
ਉਹ ਸੀ ਬੇੜੀ ਮਲਾਹ ਤੇ ਸ਼ਹੁ ਸਾਗਰ,
ਉਹ ਸੀ ਚੱਪੂ ਕਿਨਾਰਾ ਪ੍ਰਤਾਪ ਸਤਿਗੁਰ।
ਉਹਨੇ ਤਾਰਿਆ ਪਾਪੀਆਂ ਪਥਰਾਂ ਨੂੰ,
ਉਹ ਸੀ ਬਖ਼ਸ਼ਸ਼ ਦੁਆਰਾ ਪ੍ਰਤਾਪ ਸਤਿਗੁਰ।

***

# ਪੂੰਨਿਆਂ ਦਾ ਚੰਨ

ਤਨ, ਮਨ, ਧਨ ਮੇਰਾ ਸਤਿਗੁਰੂ ਪ੍ਰਤਾਪ ਸਿੰਘ।
ਪੂੰਨਿਆਂ ਦਾ ਚੰਨ ਮੇਰਾ ਸਤਿਗੁਰੂ ਪ੍ਰਤਾਪ ਸਿੰਘ।
ਆਇਆ ਜਿਹੜਾ ਪਾਸ ਉਹੋ ਨੂਰੋ ਨੂਰ ਹੋ ਗਿਆ।
ਧੰਨ, ਧੰਨ, ਧੰਨ ਮੇਰਾ ਸਤਿਗੁਰੂ ਪ੍ਰਤਾਪ ਸਿੰਘ।

ਧੀਰਜ ਧਿਆਨ ਮੇਰਾ ਸਤਿਗੁਰੂ ਪ੍ਰਤਾਪ ਸਿੰਘ।
ਕਾਵਿਕ ਗਿਆਨ ਮੇਰਾ ਸਤਿਗੁਰੂ ਪ੍ਰਤਾਪ ਸਿੰਘ।
ਉਹਦੇ ਵਰਦਾਨ ਹੈ ਜ਼ੁਬਾਨ ਦਿਤੀ ਗੂੰਗਿਆਂ ਨੂੰ,
ਜੀਵਨ ਜਹਾਨ ਮੇਰਾ ਸਤਿਗੁਰੂ ਪ੍ਰਤਾਪ ਸਿੰਘ।

***

# ਉਹਦੇ ਜਿਹਾ ਨਾ ਡਿੱਠਾ ਜਹਾਨ ਅੰਦਰ

ਤੇਰਾ ਰਾਜ ਹੈ ਸਾਡਿਆਂ ਦਿਲਾਂ ਉਤੇ,
ਤੇਰਾ ਵਾਸ ਹੈ ਧੜਕਦੀ ਜਾਨ ਅੰਦਰ।
ਰੌਣਕ ਤੂੰ ਏਂ ਰੁੱਸਿਆਂ ਚਿਹਰਿਆਂ ਦੀ,
ਲੱਖਾਂ ਰਹਿਮਤਾਂ ਤੇਰੀ ਮੁਸਕਾਨ ਅੰਦਰ।
ਮਿੱਠੇ ਬੋਲ ਤੇਰੇ ਬਖ਼ਸ਼ਣ ਬਾਦਸ਼ਾਹੀਆਂ,
ਬੜੀਆਂ ਬਖ਼ਸ਼ਸ਼ਾਂ ਤੇਰੀ ਜ਼ੁਬਾਨ ਅੰਦਰ।
ਕਈ ਜਨਮਾਂ ਦੇ ਕੱਟ ਕਲੇਸ਼ ਦਿੰਦਾ,
ਇਨੀ ਸ਼ਕਤੀ ਏ ਤੇਰੇ ਵਰਦਾਨ ਅੰਦਰ।
ਮਿਹਰ ਨਜ਼ਰ ਤੇਰੀ ਹੋਵੇ ਜਿੱਸ ਉਤੇ,
ਉਹਨੂੰ ਡਰ ਕੀ ਅੱਗ ਤੂਫਾਨ ਅੰਦਰ।
ਸੌਹ ਰੱਬ ਦੀ ਰੱਬ ਮੈਂ ਹੋਰ ਕੋਈ,
ਉਹਦੇ ਜਿਹਾ ਨਾ ਡਿੱਠਾ ਜਹਾਨ ਅੰਦਰ।

ਬੈਠ ਗੁਰੂ ਪ੍ਰਤਾਪ ਦੀ ਯਾਦ ਅੰਦਰ,
ਆਓ ਉਹਦੇ ਪਿਆਰਾਂ ਨੂੰ ਯਾਦ ਕਰੀਏ।
ਜਿਹੜੇ ਕੀਤੇ ਨੇ ਗਊ ਗ਼ਰੀਬ ਉੱਤੇ,
ਅਣਗਿਣਤ ਉਪਕਾਰਾਂ ਨੂੰ ਯਾਦ ਕਰੀਏ।
ਸਾਨੂੰ ਦੱਸੇ ਜੋ ਅਮਨ ਤੇ ਏਕਤਾ ਲਈ,
ਉਹਨਾਂ ਅੰਮ੍ਰਿਤ ਵਿਚਾਰਾਂ ਨੂੰ ਯਾਦ ਕਰੀਏ।
ਜਿਹੜੀਆਂ ਮਾਣੀਆਂ ਓਸ ਦੀ ਬੈਠ ਗੋਦੀ,
ਉਹਨਾਂ ਸਦਾ ਬਹਾਰਾਂ ਨੂੰ ਯਾਦ ਕਰੀਏ।
ਨੂਰ ਓਸ ਦਾ ਚੰਨ ਤੇ ਤਾਰਿਆਂ 'ਚ,
ਪਿਆ ਚਮਕਦਾ ਜ਼ਿੰਮੀਂ ਅਸਮਾਨ ਅੰਦਰ।
ਕਿਹਦੇ ਨਾਲ ਮੈਂ ਦਿਆਂ ਮਿਸਾਲ ਉਹਦੀ।
ਉਹਦੇ ਜਿਹਾ ਨਾ ਡਿੱਠਾ ਜਹਾਨ ਅੰਦਰ।

ਪਾਰਾਵਾਰ ਨਾ ਤੇਰਾ ਕੋਈ ਪਾ ਸੱਕਿਆ,
ਤੈਨੂੰ ਹਰ ਕੋਈ ਬੇਪ੍ਰਵਾਹ ਆਖੇ।
ਕਿਸੇ ਦੱਸਿਆ ਨਾਨਕ ਦਾ ਨੂਰ ਹੈ ਇਹ,
ਕੋਈ ਰਾਮ ਤੇ ਕੋਈ ਖ਼ੁਦਾ ਆਖੇ।
ਕੋਈ ਸੰਤ ਆਖੇ ਕੋਈ ਭਗਤ ਆਖੇ,
ਕੋਈ ਪੀਰ ਆਖੇ ਕੋਈ ਸ਼ਾਹ ਆਖੇ।
ਜਿਹੜੇ ਰੂਪ ਵਿਚ ਜਿਨ੍ਹੇ ਵੀ ਵੇਖਿਆ ਏ,
ਧੰਨ ਧੰਨ ਆਖੇ ਵਾਹ ਵਾਹ ਆਖੇ।
ਉਹਦਾ ਚਰਚਾ ਏ ਹਰ ਜ਼ਬਾਨ ਉਤੇ,
ਉਹਦਾ ਜਲਵਾ ਏ ਹਰ ਇਨਸਾਨ ਅੰਦਰ।
ਉਹਦੀ ਹਸਤੀ ਏ ਵੱਖਰੀ ਸਾਰਿਆਂ ਤੋਂ,
ਉਹਦੇ ਜਿਹਾ ਨਾ ਡਿੱਠਾ ਜਹਾਨ ਅੰਦਰ।

ਆਖਾ ਗੁਰੂ ਪ੍ਰਤਾਪ ਦਾ ਮੰਨਦਾ ਜੇ,
ਭਾਰਤ ਵਰਸ਼ ਅੱਜ ਬੜਾ ਖੁਸ਼ਹਾਲ ਹੁੰਦਾ।
ਜਿੱਨਾ ਅੱਜ ਹੈ ਇਹਦਾ ਸੰਸਾਰ ਉਤੇ,
ਕਿਤੇ ਏਦੂੰ ਵੀ ਵੱਧ ਇਕਬਾਲ ਹੁੰਦਾ।
ਕਿਸੇ ਕਰਜੇ ਦੀ ਕਦੇ ਨਾ ਲੋੜ ਪੈਂਦੀ,
ਹਰ ਪਾਸਿਉਂ ਹੀ ਮਾਲਾ ਮਾਲ ਹੁੰਦਾ।
ਮੰਨੇ ਹੁੰਦੇ ਜੇ ਅਸਾਂ ਉਪਦੇਸ਼ ਉਹਦੇ,
ਮੰਦਾ ਨਾ ਪੰਜਾਬ ਦਾ ਹਾਲ ਹੁੰਦਾ।
ਏਦੂੰ ਵੱਧ ਤਰੱਕੀਆਂ ਹੋਰ ਕਰਦਾ,
ਚਾਰ ਚੰਨ ਲਗਦੇ ਇਹਦੀ ਸ਼ਾਨ ਅੰਦਰ।
ਵੇਖ ਵੇਖ ਵਿਰੋਧੀ ਵੀ ਕਹਿ ਉਠਦੇ,
ਇਹਦੇ ਜਿਹਾ ਨਾ ਡਿੱਠਾ ਜਹਾਨ ਅੰਦਰ।

ਕਿਸੇ ਵੇਲੇ ਵੀ ਕਦੇ ਉਹ ਭੁੱਲਦਾ ਨਹੀਂ,
ਸਾਡਾ ਬੜਾ ਪਿਆਰਾ ਪ੍ਰਤਾਪ ਸਤਿਗੁਰ।
ਜੀਵਨ ਮਾਤ ਦੀ ਅੱਖ ਦਾ ਸੀ ਤਾਰਾ,
ਸਾਡਾ ਨੂਰੀ ਨਜ਼ਾਰਾ ਪ੍ਰਤਾਪ ਸਤਿਗੁਰ।
ਤਪਸ਼ ਬੁੱਝਦੀ ਓਸ ਦੇ ਦਰਸ਼ਨਾ ਤੋਂ,
ਸੀ ਉਹ ਸ਼ਾਂਤ ਫੁਹਾਰਾ ਪ੍ਰਤਾਪ ਸਤਿਗੁਰ।
ਉਹਦੇ ਦਰੋਂ ਸਵਾਲੀ ਨਾ ਮੁੜੇ ਖਾਲੀ,
ਸੀ ਅਤੁੱਟ ਭੰਡਾਰਾ ਪ੍ਰਤਾਪ ਸਤਿਗੁਰ।
ਸਿਫਤਾਂ ਉਹਦੀਆਂ ਗੀਤਾ ਗਰੰਥ ਗੌਂਦੇ,
ਉਹਦਾ ਨਾਮ ਪੁਰਾਨ ਕੁਰਾਨ ਅੰਦਰ।
ਉਹਦੇ ਨਾਮ ਅਨੇਕ ਪਰ ਰੂਪ ਇਕੋ,
ਉਹਦੇ ਜਿਹਾ ਨਾ ਡਿੱਠਾ ਜਹਾਨ ਅੰਦਰ।

ਮਾਲਕ ਦਿਲਾਂ ਦਾ ਗੁਰੂ ਜਗਜੀਤ ਸਤਿਗੁਰ।
ਓਸੇ ਜੋਤ ਦਾ ਚਮਕਦਾ ਨੂਰ ਦਿਸੇ।
ਉਹਦਾ ਸ਼ਕਤੀਆਂ ਭਗਤੀਆਂ ਭਰਨ ਪਾਣੀ।
ਸਰਬ ਕਲਾ ਭਰਪੂਰ ਹਜ਼ੂਰ ਦਿਸੇ।
ਨਜ਼ਰਾਂ ਨਾਲ ਹੀ ਨਜ਼ਰ ਨਿਹਾਲ ਕਰਦਾ,
ਨਾਮ ਬਾਣੀ ਦੇ ਵਿਚ ਮਖ਼ਮੂਰ ਦਿਸੇ।
ਰਾਮ ਹਰੀ ਪ੍ਰਤਾਪ ਦੀ ਜੋਤ ਓਹੋ,
ਕਾਇਆ ਪਲਟੀ ਹੋਈ ਸਾਨੂੰ ਜ਼ਰੂਰ ਦਿਸੇ।
ਜਿੱਥੇ ਗੁਰੂ ਜਗਜੀਤ ਦੇ ਚਰਨ ਪੈ ਗਏ,
ਰਹਿਣ ਬਰਕਤਾ ਓਸ ਮਕਾਨ ਅੰਦਰ।
ਜਿਹਨੇ ਮਾਣਿਆਂ ਜਾਣਿਆਂ ਉਹ ਆਖੇ।
ਉਹਦੇ ਜਿਹਾ ਨਾ ਡਿੱਠਾ ਜਹਾਨ ਅੰਦਰ।

***

# ਵਾਲੀ ਦੋ ਜਹਾਨ

ਚੌਧਵੇਂ ਜਾਮੇਂ ਅੰਦਰ, ਆਪ ਭਗਵਾਨ ਆਇਆ।
ਨੀਵੇਂ ਨਿਥਾਵਿਆਂ ਨੂੰ ਉਚਿਆਂ ਉਠਾਣ ਆਇਆ।

ਜੀਵਨ ਦੀ ਗੋਦੀ ਦੇ ਵਿਚ, ਰੱਬ ਹੈ ਆਪ ਆਇਆ।
ਵੱਡੇ ਪ੍ਰਤਾਪ ਵਾਲਾ, ਲੈ ਕੇ ਪ੍ਰਤਾਪ ਆਇਆ।
ਪੁੰਨਿਆਂ ਦਾ ਚਾਨਣ ਬਣਕੇ, ਰਾਹਾਂ ਰੁਸ਼ਨਾਣ ਆਇਆ।

ਆਇਆ ਸੀ ਬੰਦੀ ਛੋੜ, ਉੱਠੀਆਂ ਪਾਬੰਦੀਆਂ।
ਟੁੱਟ ਗਈਆਂ ਆਪੇ ਹੀ ਗੁਲਾਮੀਂ ਦੀਆਂ ਤੰਦੀਆਂ।
ਬੁੱਚੜਾਂ ਤੋਂ ਗਊਆਂ ਤੇ ਗਰੀਬਾਂ ਨੂੰ ਛੁਡਾਣ ਆਇਆ।

ਤਨ ਮਨ ਦੀ ਰੋਗੀ ਉਹਨਾਂ ਤੱਕੀ ਲੁਕਾਈ ਏ।
ਸਭਨਾ ਨੂੰ ਵੰਡੀ ਨਾਮ ਬਾਣੀ ਦਵਾਈ ਏ।
ਭੁੱਲੇ ਤੇ ਭਟਕੇ ਤਾਈਂ, ਸਿਧੇ ਰਾਹ ਪਾਣ ਆਇਆ।

ਸਦਾ ਬਰਤ ਲੰਗਰ ਦੋਹੀਂ ਥਾਈਂ ਲਗਾਇਆ ਸੀ।
ਭੈਣੀ ਤੋਂ ਜਾਕੇ ਜੀਵਨ ਨਗਰ ਵਸਾਇਆ ਸੀ।
ਬਣ ਕੇ ਮਸੀਹਾ ਮਾੜੇ, ਉਜੜੇ ਵਸਾਣ ਆਇਆ।

ਵਰਨੀਆਂ ਤੇ ਹਵਨ ਯੱਗ ਵੀ ਬੜੇ ਕਰਵਾਏ ਸੀ।
ਸਵਾ ਲੱਖ ਪਾਠਾਂ ਦੇ ਵੀ ਭੋਗ ਪਵਾਏ ਸੀ।
ਨਾਮ ਦਾ ਅੰਮ੍ਰਿਤ ਦੇ ਕੇ, ਕਰਨ ਕਲਿਆਣ ਆਇਆ।

***

# ਅਟੱਲ ਪ੍ਰਤਾਪੀ ਦੀ ਮਹਿਮਾਂ

ਅਟੱਲ ਪ੍ਰਤਾਪ ਦੀ ਮਹਿਮਾਂ, ਜ਼ਬਾਨੋਂ ਕਹੀ ਨਹੀਂ ਜਾਂਦੀ।
ਗਹਿਰਾਈ ਮਿਣੀ ਨਹੀਂ ਜਾਂਦੀ, ਅਥਾਹਾ ਲਈ ਨਹੀਂ ਜਾਂਦੀ।

ਕੀਤਾ ਉਪਕਾਰ ਜੀਵਾਂ ਤੇ ਕਲੂ ਵਿਚ ਸਤਿਜੁਗ ਲਾਇਆ ਸੀ।
ਉਹ ਸੱਚ ਦਾ ਸੂਰਜ ਚੜ੍ਹਿਆ ਸੀ, ਜਿਨ੍ਹੇ ਹਰ ਥਾਂ ਰੁਸ਼ਨਾਇਆ ਸੀ।
ਉਹਨਾਂ ਦੇ ਤਾਬ ਜਲਵੇ ਦੀ, ਕਿਸੇ ਤੋਂ ਸਹੀ ਨਹੀਂ ਜਾਂਦੀ।

ਜਿਹੜਾ ਨਿਰਮਾਣ ਹੋ ਆਇਆ, ਉਹਨੇ ਸਭ ਕੁਝ ਹੀ ਪਾਇਆ ਏ।
ਤੇ ਹੈਂਕੜਬਾਜ ਦੇ ਹੱਥੀਂ ਕਦੇ, ਕੁਝ ਵੀ ਨਾ ਆਇਆ ਏ।
ਬੰਦੇ ਤੋਂ ਸ਼ਰਨ ਸਤਿਗੁਰ ਦੀ, ਭਾਗ ਬਿਨ ਗਹੀ ਨਹੀਂ ਜਾਂਦੀ।

ਗੁਰੂ ਬਿਨ ਜੀਣਾ ਔਖਾ ਏ, ਗੁਰੂ ਬਿਨ ਮਰਨਾ ਔਖਾ ਏ।
ਤੇ ਸਾਗਰ ਖਾਰਾ ਜੀਵਨ ਦਾ, ਇੱਕਲਿਆਂ ਤਰਨਾ ਔਖਾ ਏ।
ਜਿੱਥੇ ਹੈ ਅੰਤ ਨੂੰ ਜਾਣਾ, ਕੋਈ ਰਸਤਾ ਪਹੀ ਨਹੀਂ ਜਾਂਦੀ।

ਗੁਰੂ ਪ੍ਰਤਾਪ ਜੋ ਕੀਤਾ, ਕੋਈ ਵੀ ਕਰ ਨਹੀਂ ਸਕਦਾ।
ਅਸਾਂ ਤੋਂ ਜਾਨ ਦੇ ਕੇ ਵੀ, ਉਹਦਾ ਮੁੱਲ ਤਰ ਨਹੀਂ ਸਕਦਾ।
ਬੰਦੇ ਦੀ ਕ੍ਰਿਤਘਣਤਾ ਦੀ, ਇਹ ਆਦਤ ਜਹੀ ਨਹੀਂ ਜਾਂਦੀ।

ਭੁੱਲੇ ਪ੍ਰਤਾਪ ਸਤਿਗੁਰ ਨੂੰ, ਜੀਵਨ ਵਿਚ ਕਰਾਂਤੀ ਨਹੀਂ ਔਣੀ।
ਕਿਤੇ ਵੀ ਅਮਨ ਨਹੀਂ ਹੋਣਾ, ਕਦੇ ਵੀ ਸ਼ਾਂਤੀ ਨਹੀਂ ਔਣੀ।
ਜਿਨ੍ਹਾਂ ਚਿਰ ਲੋਭ ਲਾਲਚ ਦੀ, ਹਵਸ ਨਿਰਦੱਈ ਨਹੀਂ ਜਾਂਦੀ।

***



# ਜੀਵਨ ਦੀ ਜੋਤ ਏ

ਜੀਵਨ ਦਾ ਲਾਲ ਸਾਡੇ, ਜੀਵਨ ਦੀ ਜੋਤ ਏ।
ਉਹਦੇ ਪਿਆਰ ਵਿਚ ਸਾਡਾ; ਦਿਲ ਓਤ ਪੋਤ ਏ।

ਓਸ ਦਾ ਦੀਦਾਰ ਕੱਟੇ ਰੋਗ ਤੇ ਬਿਮਾਰੀਆਂ।
ਆਪੇ ਹੱਲ ਕਰਦਾ ਏ, ਮੁਸ਼ਕਲਾਂ ਉਹ ਸਾਰੀਆਂ।
ਦੁੱਖਾਂ ਦਾ ਏ ਦਾਰੂ ਅਤੇ, ਸੁਖਾਂ ਦਾ ਸਰੋਤ ਏ।

ਰਹਿੰਦਾ ਹਰ ਵੇਲੇ ਸਾਨੂੰ, ਚੜ੍ਹਿਆ ਸਰੂਰ ਏ।
ਭੌਰਿਆਂ ਦੇ ਵਾਂਗ ਰਹੀਏ, ਸਦਾ ਮਖ਼ਮੂਰ ਏ।
ਲੌਂਦੇ ਰਹੀਏ ਟੁੱਬੀਆਂ ਤੇ, ਰਹੀਏ ਸਦਾ ਗੋਤ ਏ।

ਸਿੱਖ ਜੋ ਵੀ ਗੁਰੂ ਪ੍ਰਤਾਪ ਤਾਂਈਂ ਭੁੱਲਦਾ ਏ।
ਰਹਿੰਦਾ ਕੌਡੀ ਮੁੱਲ ਦਾ ਨਾ, ਕੱਖਾਂ ਨਾਲ ਰੁੱਲਦਾ ਏ।
ਆ ਜਾਂਦੀ ਜ਼ਿੰਦਗੀ 'ਚ, ਓਸ ਦੇ ਖੜੋਤ ਏ।

ਹਰ ਵੇਲੇ ਰੱਖੇ ਜਿਹੜਾ, ਹਿਰਦੇ ਵਸਾ ਕੇ।
ਕਾਮਯਾਬੀ ਕਦਮ ਚੁੰਮੇਂ, ਸਦਾ ਉਹਦੇ ਆ ਕੇ।
ਛੌਂਵਦੀ ਨਾ ਫੇਰ ਉਹਨੂੰ, ਕੋਈ ਛੂਆ ਛੋਤ ਏ।

ਆ ਕੇ ਉਹਦੇ ਦਰ ਉਤੋਂ, ਪਿਛਾਂਹ ਭੌ ਜਾਵੀਂ ਨਾ।
ਪ੍ਰੇਮੀਆਂ ਪਿਆਰਿਆ ਓਏ, ਕਿਤੇ ਸੌ ਜਾਵੀਂ ਨਾ।
ਲੁੱਟ ਲੈਣ ਸੱਸੀ ਨੂੰ ਨਾ ਫੇਰ ਕਿਤੇ ਹੋਤ ਏ।

***

# ਸਭਨਾ ਦਾ ਯਾਰ ਏ

ਮਹਿਮਾਂ ਪ੍ਰਤਾਪ ਗੁਰੂ ਦੀ, ਕਥਨੀ ਤੋਂ ਬਾਹਰ ਏ।
ਇਕੋ ਜਿਹਾ ਦਿਤਾ ਉਹਨੇ, ਸਭਨਾ ਨੂੰ ਪਿਆਰ ਏ।

ਭਗਤਾਂ ਦੇ ਕੰਮ ਸਵਾਰੇ, ਹੁੰਦਾ ਹਰ ਵਕਤ ਸਹਾਈ।
ਦੇਵੇ ਬਿਨ ਮੰਗਿਆਂ ਸਭ ਨੂੰ, ਉਹਦੀ ਹੈ ਇਹ ਵਡਿਆਈ।
ਸੇਵਕ ਜੋ ਤਕੜੇ ਮਾੜੇ, ਸਭਨਾ ਦਾ ਯਾਰ ਏ।

ਦੁਖੀਆ ਜੋ ਰੋਂਦਾ ਆਵੇ, ਉਹਨੂੰ ਉਠ ਆਪ ਵਰਾਵੇ।
ਪੱਲੇ ਸੰਗ ਪੂੰਜ ਕੇ ਹੰਝੂ, ਲੈਂਦਾ ਲੈ ਵਿਚ ਕਲਾਵੇ।
ਰਹਿੰਦਾ ਹਰ ਵੇਲੇ ਉਹਦਾ, ਖੁਲ੍ਹਾ ਦਰਬਾਰ ਏ।

ਹਿੰਦੂ ਜਾਂ ਮੁਸਲਮ ਸਾਰੇ, ਮਜ਼ਬੀ ਜਾਂ ਸਿੱਖ ਇਸਾਈ।
ਸਾਰੇ ਨੇ ਉਸ ਦੇ ਪੁੱਤਰ, ਆਪਸ ਵਿਚ ਭਾਈ ਭਾਈ।
ਦੁਨੀਆਂ ਇਹ ਸਾਂਝੀ ਸਾਰੀ, ਉਹਦਾ ਪ੍ਰਵਾਰ ਏ।

ਜਿੰਨਾ ਚਿਰ ਉਹ ਨਾ ਚਾਹਵੇ, ਗੁੰਚਾ ਕੋਈ ਖਿੱਲ ਨਹੀਂ ਸਕਦਾ।
ਓਸੇ ਦੇ ਹੁਕਮ ਤੋਂ ਬਾਹਰਾ, ਪੱਤਾ ਕੋਈ ਹਿੱਲ ਨਹੀਂ ਸਕਦਾ।
ਦੁਨੀਆਂ ਦੀ ਹਰ ਇਕ ਸ਼ੈ ਤੇ, ਉਹਦਾ ਅਖਤਿਆਰ ਏ।

ਉਹਦੇ ਤੱਪ ਤੇਜ਼ ਦੇ ਅਗੇ, ਕੋਈ ਨਾ ਅੱਜ ਤੀਕਰ ਅੜਿਆ।
ਜਿਹੜਾ ਵੀ ਮਨਮੁੱਖ ਅੜਿਆ, ਸੁੱਕੇ ਪਤ ਵਾਂਗਰ ਝੜਿਆ।
ਉਹਦੇ ਦਰ ਕਦਮਾਂ ਉਤੇ, ਝੁਕਦਾ ਸੰਸਾਰ ਏ।

ਉਹਦੇ ਦਰ ਆ ਕੇ ਮਿਟਦੀ, ਤੇਰ ਤੇ ਮੇਰ ਏ।
ਇਕੋ ਥਾਂ ਪਾਣੀ ਪੀਂਦੇ, ਬਕਰੀ ਤੇ ਸ਼ੇਰ ਏ।
ਰਹਿੰਦੇ ਨੇ ਇਕ ਮਿੱਕ ਹੋਕੇ, ਫੁੱਲ ਤੇ ਖਾਰ ਏ।

***



# ਪ੍ਰਤਾਪ ਸਤਿਗੁਰ

ਉਠਦਿਆਂ ਬਹਿੰਦਿਆਂ ਆਉਂਦਾ ਏ ਯਾਦ ਹਰਦੰਮ।
ਪਿਆਰ ਵੰਡ ਦਾ ਪਿਆਰਾ ਪ੍ਰਤਾਪ ਸਤਿਗੁਰ।
ਬਿਨਾ ਮੰਗਿਆਂ ਮਿਲੇ ਜੋ ਸਾਰਿਆਂ ਨੂੰ,
ਉਹ ਸੀ ਸਾਂਝਾ ਸਹਾਰਾ ਪ੍ਰਤਾਪ ਸਤਿਗੁਰ।
ਦਰ ਤੇ ਆਏ ਸਵਾਲੀ ਨਾ ਮੁੜੇ ਖਾਲੀ,
ਸੀ ਅਤੁੱਟ ਭੰਡਾਰਾ ਪ੍ਰਤਾਪ ਸਤਿਗੁਰ।
ਉਹ ਸੀ ਬੇੜੀ ਮਲਾਹ ਤੇ ਸ਼ਹੁ ਸਾਗਰ,
ਉਹ ਸੀ ਚੱਪੂ ਕਿਨਾਰਾ, ਪ੍ਰਤਾਪ ਸਤਿਗੁਰ।
ਜਿਨ੍ਹੇ ਤਾਰਿਆ ਪਾਪੀਆਂ ਪੱਥਰਾਂ ਨੂੰ,
ਉਹ ਸੀ ਬਖ਼ਸ਼ਸ਼ ਦੁਆਰਾ ਪ੍ਰਤਾਪ ਸਤਿਗੁਰ।
ਮੂਸੇ ਵੇਖਿਆ ਜਿਹੜਾ ਕੋਹਿਤੂਰ ਉਤੇ,
ਉਹ ਸੀ ਨੂਰੀ ਨਜ਼ਾਰਾ ਪ੍ਰਤਾਪ ਸਤਿਗੁਰ।

ਫਿਲਮ ਵਾਂਗਰਾਂ ਸਾਹਮਣੇ ਸੀਨ ਫਿਰਦੇ,
ਯਾਦ ਔਂਦੀਆਂ ਜਦੋਂ ਵੀ ਬੀਤੀਆਂ ਨੇ।
ਪੁੱਤਰਾਂ ਵਾਂਗ ਬਿਠਾਲ ਪ੍ਰਤਾਪ ਸਤਿਗੁਰ,
ਰਹੇ ਦਸਦੇ ਨੀਤੀਆਂ ਰੀਤੀਆਂ ਨੇ।
ਸ਼ਹਿਦੋਂ ਮਿੱਠੀਆ ਅੰਮ੍ਰਿਤ ਪ੍ਰਵਚਨ ਬੂੰਦਾਂ,
ਬੈਠ ਸਾਹਮਣੇ ਰੱਜ ਰੱਜ ਪੀਤੀਆਂ ਨੇ।
ਇਹਨਾਂ ਹੱਥਾਂ ਨਾਲ ਉਹਨਾਂ ਦੇ ਚਰਨ ਪਰਸੇ,
ਗੱਲਾਂ ਨਹੀਂ ਦਿਲਦਾਰੀਆਂ ਕੀਤੀਆਂ ਨੇ।
ਇਕ ਇਕ ਕਰਕੇ ਸਾਰੇ ਯਾਦ ਆਉਂਦੇ,
ਮੈਨੂੰ ਕੋਈ ਨਜ਼ਾਰਾ ਵੀ ਭੁੱਲਦਾ ਨਹੀਂ।
ਬਖ਼ਸ਼ਸ਼ ਕੀਤੀ ਏ ਜਿਨ੍ਹੇ ਨਜ਼ਾਰਿਆਂ ਦੀ,
ਉਹ ਪ੍ਰਤਾਪ ਪਿਆਰਾ ਵੀ ਭੁੱਲਦਾ ਨਹੀਂ।

ਜਿਸ ਉਤੇ ਵੀ ਮਿਹਰ ਦੀ ਨਜ਼ਰ ਪੈ ਗਈ,
ਸੁੱਕੇ ਸੜਿਆਂ ਤੇ ਆਉਂਦੇ ਸ਼ਬਾਬ ਵੇਖੇ।
ਇਕ ਰੋਟੀ ਲਈ ਤਰਦਸੇ ਸੀ ਜਿਹੜੇ,
ਮਾਲਾ ਮਾਲ ਉਹ ਬੇ ਹਿਸਾਬ ਵੇਖੇ।
ਬੜੀ ਵੇਖੀ ਏ ਪਾਰਖੂ ਨਜ਼ਰ ਉਹਦੀ,
ਕੰਮ ਨਜ਼ਰ ਦੇ ਲਾ ਜਵਾਬ ਵੇਖੇ।
ਨਜ਼ਰ ਪਈ ਜਾਂ ਕਲਰਾਂ ਟਿਬਿੱਆਂ ਤੇ,
ਉੱਗੇ ਟਿਬਿੱਆਂ ਉਤੇ ਗੁਲਾਬ ਵੇਖੇ।
ਜਿੱਥੇ ਬੰਜਰ ਉਜਾੜ ਤੇ ਭੁੱਖ ਨੱਚੀ,
ਉਥੇ ਅੱਜ ਬਹਾਰਾਂ ਨੇ ਮਹਿਕ ਰਹੀਆਂ।
ਜਿੱਥੇ ਪੀਣ ਨੂੰ ਪਾਣੀ ਨਾ ਲੱਭਦਾ ਸੀ,
ਉਥੇ ਅੱਜ ਨੇ ਬੁਲਬੁਲਾਂ ਚਹਿਕ ਰਹੀਆਂ।

ਮੇਰੇ ਪਿਤਾ ਪਿਆਰੇ ਪ੍ਰਤਾਪ ਸਤਿਗੁਰ,
ਕਿਹੜੇ ਕਿਹੜੇ ਮੈਂ ਤੇਰੇ ਉਪਕਾਰ ਆਖਾਂ।
ਉਤੇ ਉਂਗਲਾਂ ਦੇ ਨਹੀਂ ਗਿਣੇ ਜਾਂਦੇ,
ਦੋ ਚਾਰ ਤੇ ਭਾਵੇਂ ਹਜ਼ਾਰ ਆਖਾਂ।
ਬਖ਼ਸ਼ਣਹਾਰ ਤੂੰ ਹੈਂ ਗੁਨਾਹਾਂਗਾਰ ਮੈਂ ਹਾਂ,
ਘੜੀ ਘੜੀ ਆਖਾਂ ਬਾਰ ਬਾਰ ਆਖਾਂ।
ਦਾਤਾ ਮੇਰੇ ਗੁਨਾਹਾਂ ਨੂੰ ਭੁੱਲ ਕੇ ਤੇ,
ਮੈਨੂੰ ਤਾਰ ਆ ਕੇ ਤਾਰਨਹਾਰ ਆਖਾਂ।
ਜੋਗੇ ਵਾਗਰਾਂ ਹੋ ਗਿਆ ਤੇਰੇ ਜੋਗਾ,
ਹੋਰ ਕਿਤੇ ਵੀ ਮੈਂ ਨਹੀਂ ਜਾਣ ਜੋਗਾ,
ਜੀਊਣ ਜੋਗਿਆ ਦੱਸ ਕੋਈ ਜੋਗ ਐਸਾ,
ਮੈਂ ਵੀ ਹੋ ਜਾਵਾਂ ਤੈਨੂੰ ਪਾਣ ਜੋਗਾ।

ਜਿਨ੍ਹਾਂ ਉਤੇ ਤੂੰ ਬਖ਼ਸ਼ਸ਼ਾਂ ਕੀਤੀਆਂ ਨੇ,
ਕਦੇ ਵਾਸਤੇ ਉਹ ਨਹੀਂ ਭੁੱਲ ਸਕਦੇ।
ਦਾਤਾਂ ਜਿਹੜੀਆਂ ਤੁਸਾਂ ਫੜੀ ਵੰਡੀਆਂ,
ਤਾਰ ਉਹਨਾ ਦਾ ਕੋਈ ਨਾ ਮੁੱਲ ਸਕਦੇ।
ਕਾਰਾਂ ਕੋਠੀਆਂ ਬੰਗਲੇ ਬਾਦਸ਼ਾਹੀਆਂ,
ਪੈਸੇ ਨਾਲ ਖਰੀਦ ਇਹ ਕੁੱਲ ਸਕਦੇ।
ਦਾਤ ਪੁੱਤਰਾਂ ਦੀ ਜਿਹੜੀ ਤੁਸਾਂ ਬਖ਼ਸ਼ੀ,
ਪੁੱਤਰ ਪੈਸਿਆਂ ਨਾਲ ਨਾ ਤੁੱਲ ਸਕਦੇ।
ਜਿਹੜਾ ਜਿਹੜਾ ਵੀ ਓਸ ਦਾ ਹੋ ਗਿਆ ਏ।
ਆਕੇ ਦਰ ਤੇ ਸੀਸ ਝੁਕਾ ਲਿਆ ਏ।
ਇਹ ਹੈ ਗੁਰੂ ਪ੍ਰਤਾਪ ਦਾ ਦਰ ਐਸਾ,
ਜੋ ਵੀ ਮੰਗਿਆ ਏ ਸੋਈ ਪਾ ਲਿਆ ਏ।

ਤੇਰਾ ਪੰਥ ਅੱਜ ਗੁਰੂ ਪ੍ਰਤਾਪ ਸਿੰਘ ਜੀ,
ਪਹਿਲੋਂ ਨਾਲੋਂ ਵੀ ਵੱਧ ਬਲਵਾਨ ਹੋਇਐ।
ਜਿਵੇਂ ਜਿਵੇਂ ਇਹ ਸਮਾਂ ਤੇ ਸਾਲ ਢਲਦੇ,
ਤਿਵੇਂ ਤਿਵੇਂ ਇਹ ਹੋਰ ਜਵਾਨ ਹੋਇਐ।
ਪਈ ਦੇਸ਼ ਵਦੇਸ਼ ਵਿਚ ਧੁੰਮ ਇਸਦੀ,
ਹਰ ਪਾਸੇ ਹੀ ਬੜਾ ਮਹਾਨ ਹੋਇਐ।
ਜਿਹੜਾ ਚਮਕਦਾ ਸੀ ਪਹਿਲਾਂ ਚੰਦ ਵਾਂਗੂੰ,
ਚਾਨਣ ਇਹਦਾ ਹੁਣ ਸੂਰਜ ਸਮਾਨ ਹੋਇਐ।
ਸੱਚੇ ਪਾਤਸ਼ਾਹ ਦੀ ਛਤਰ ਛਾਂ ਹੇਠਾਂ,
ਉਤਾਂਹ ਚੜ੍ਹੀ ਜਾਂਦੇ ਸਿਖਰਾਂ ਛੋਹੀ ਜਾਂਦੇ।
ਤੇਰੇ ਦੱਸੇ ਹੋਇ ਰਾਹਾਂ ਤੇ ਚੱਲ 'ਢਿਲੋਂ',
ਦਿਨ ਰਾਤ ਇਹ ਚੌਗਣਾ ਹੋਈ ਜਾਂਦੇ।

***

# ਯਾਦਾਂ ਦੀ ਪਟਾਰੀ

ਸਾਡੇ ਕੋਲ ਭਰੀ ਉਹਦੀ, ਯਾਦਾਂ ਦੀ ਪਟਾਰੀ ਏ।
ਹਰ ਇਕ ਯਾਦ ਬੜੀ, ਲੱਗਦੀ ਪਿਆਰੀ ਏ।

ਪਹਿਲੀ ਪਹਿਲੀ ਯਾਦ, ਸਾਡੇ ਪਹਿਲੜੇ ਮਿਲਾਪ ਦੀ ਸੀ।
ਇਹਨਾਂ ਵਿਚ ਯਾਦ ਇਕ, ਇਹੋ ਜਹੀ ਜਾਪਦੀ ਸੀ।
ਜਿਸ ਦੇ ਸਹਾਰੇ ਸਾਰੀ ਜ਼ਿੰਦਗੀ ਗੁਜ਼ਾਰੀ ਏ।

ਬੈਠ ਕੇ ਹਨੇਰੇ ਵਿਚ, ਯਾਦਾਂ ਨੂੰ ਟਟੋਲਦੇ ਹਾਂ।
ਆਪਣੇ ਹੀ ਨਾਲ ਦਿਲ ਆਪਣੇ ਨੂੰ ਫੋਲਦੇ ਹਾਂ।
ਇਹਨਾਂ ਹੀ ਦਲੀਲਾਂ ਵਿਚ ਲੰਘੇ ਰਾਤ ਸਾਰੀ ਏ।

ਸੱਧਰ ਸੀ ਉਮਰ ਸਾਰੀ, ਰਈਏ ਉਹਦੇ ਹੱਥਾਂ ਵਿੱਚ।
ਅੰਤ ਸਾਹ ਜਿੰਦਗੀ ਦਾ, ਲਈਏ ਉਹਦੇ ਹੱਥਾਂ ਵਿੱਚ।
ਰਹੀ ਸਾਡੀ ਸੱਧਰ ਅਧੂਰੀ ਤੇ ਕੁਆਰੀ ਏ।

ਯਾਦ, ਦਿਲਦਾਰ, ਗੰਮਖਾਰ ਸਾਥੋਂ ਰੁੱਸਿਆ ਏ।
ਜਾਪਦਾ ਏ ਸਾਰਾ ਸੰਸਾਰ ਸਾਥੋਂ ਰੁਸਿੱਆ ਏ।
ਹੌਕਿਆਂ ਦੇ ਨਾਲ ਸਾਡੀ, ਪਈ ਹੁਣ ਯਾਰੀ ਏ।

ਉਂਝ ਹਰ ਵੇਲੇ ਸੰਗ, ਰਹਿੰਦਾ ਏ ਪਿਆਰ ਉਹਦਾ।
ਯਾਦਾਂ ਦੇ ਝਰੋਖੇ ਵਿਚੋਂ, ਹੁੰਦਾ ਏ ਦੀਦਾਰ ਉਹਦਾ।
ਏਸ ਤਰ੍ਹਾਂ ਬੀਤ ਜਾਣੀ, ਰਹਿੰਦੀ ਵੀ ਹਮਾਰੀ ਏ।

***

# ਪੁੰਨ ਦੇ ਬੂਟੇ

ਲਾਏ ਨੇ ਪੁੰਨ ਦੇ ਬੂਟੇ, ਪੁੱਟ ਕੇ ਜੜ੍ਹ ਪਾਪ ਦੀ।
ਹਰ ਥਾਂ ਵਡਿਆਈ ਹੁੰਦੀ, ਓਹਦੇ ਪ੍ਰਤਾਪ ਦੀ।

ਵੰਡੇ ਮੁਸਕਾਨਾ ਖੇੜੇ, ਵੰਡਿਆ ਉਸ ਪਿਆਰ ਏ।
ਮਾੜੇ ਕੀ ਤਕੜੇ ਸਭ ਨੂੰ, ਦਿਤਾ ਸਤਿਕਾਰ ਏ।
ਕਰਦਾ ਨਾ ਕਿਧਰੇ ਸੁਣਿਆਂ, ਨਿੰਦਿਆ ਕੋਈ ਆਪ ਦੀ।

ਭਟਕੇ ਜੋ ਬਿਨਾ ਗੁਰੂ ਤੋਂ, ਸ਼ਹੁ ਦੇ ਵਿਚਕਾਰ ਨੇ।
ਗੁਰਮਤ ਦਾ ਗਿਆਨ ਬਖ਼ਸ਼ਕੇ, ਕੀਤੇ ਉਸ ਪਾਰ ਨੇ।
ਹਰ ਥਾਂ ਤੇ ਵਰਖਾ ਕੀਤੀ, ਨਾਮ ਦੇ ਜਾਪ ਦੀ।

ਫਿਰਦੇ ਨੇ ਵੱਖਰੇ ਵੱਖਰੇ, ਰਸਤਾ ਤਾਂ ਏਕ ਹੈ।
ਇਕੋ ਹੈ ਮੰਜ਼ਲ ਸਭ ਦੀ, ਇਕੋ ਹੀ ਟੇਕ ਹੈ।
ਸਾਰੇ ਸੰਤਾਨ ਅਸੀਂ ਹਾਂ, ਇਕੋ ਹੀ ਬਾਪ ਦੀ।

ਦੇਸ਼ਾਂ ਪ੍ਰਦੇਸ਼ਾਂ ਅੰਦਰ, ਉੱਚਾ ਹੈ ਨਾਮ ਓਸਦਾ।
ਦਿਤਾ ਜੋ ਲੋਕ ਭਲੇ ਲਈ, ਗੂੰਜੇ ਪੈਗਾਮ ਓਸਦਾ।
ਮੰਗਦਾ ਜੱਗ ਧੂੜੀ, ਉਹਦੇ ਕਦਮਾਂ ਦੀ ਛਾਪ ਦੀ।

ਮੇਰਾ ਪ੍ਰਤਾਪ ਸਤਿਗੁਰੂ, ਆਪ ਭਗਵਾਨ ਏਂ।
ਦਾਤਾ ਉਹ ਦੀਨ ਦੁਖੀ ਦਾ, ਧਰਤੀ ਦੀ ਸ਼ਾਨ ਏਂ।
ਹੋਈ ਨਾ ਕੋਈ ਹਸਤੀ, ਓਸ ਦੇ ਨਾਪ ਦੀ।

***

# ਉਲਫ਼ਤ

ਕੀ ਉਲਫ਼ਤ ਕਿਸ ਕਦਰ ਦਾਤਾ, ਤੇਰੇ ਦਰਬਾਰ ਦੀ ਕਰੀਏ।
ਮਿੱਠੀ ਗੁਫ਼ਤਾਰ ਦੀ ਕਰੀਏ, ਉੱਚੇ ਕਿਰਦਾਰ ਦੀ ਕਰੀਏ।

ਤੂੰ ਸਿਫਤੀ ਦਾ ਖ਼ਜ਼ਾਨਾ ਸੈਂ, ਤੇ ਬਰਕਤ ਦਾ ਭੰਡਾਰਾ ਸੈਂ।
ਤੇ ਜਿਹੜਾ ਵੇਖਿਐ ਮੂਸੇ, ਅਲੌਕਿਕ ਉਹ ਨਜ਼ਾਰਾ ਸੈਂ।
ਤੇ ਕਿਉਂ ਨਾ ਬੰਦਗੀ ਓਸੇ ਹੀ, ਸਿਰਜਨਹਾਰ ਦੀ ਕਰੀਏ।

ਤੂੰ ਐਸੇ ਪਾਪੀ ਤਾਰੇ ਨੇ, ਜੋ ਪੱਥਰਾਂ ਤੋਂ ਵੀ ਭਾਰੇ ਸਨ।
ਤੇ ਬਖ਼ਸ਼ਸ਼ ਕਰਕੇ ਉਹਨਾ ਦੇ, ਹੀ ਧੋਤੇ ਪਾਪ ਸਾਰੇ ਸਨ।
ਸਿਫਤ ਉਸ ਬਖ਼ਸ਼ ਦੀ ਕਰੀਏ, ਕਿ ਬਖ਼ਸ਼ਨਹਾਰ ਦੀ ਕਰੀਏ।

ਤੇਰੇ ਦਰ ਰਾਜੇ ਮਹਾਰਾਜੇ, ਨਿਵਾਂਦੇ ਸੀਸ ਵੇਖੇ ਨੇ।
ਸਿਕੰਦਰ ਵਰਗੇ ਚਰਨਾ ਤੇ, ਝੁਕੇ ਹੋਇ ਬੀਸ ਵੇਖੇ ਨੇ।
ਏਥੇ ਨਿਰਮਾਣ ਹੋ ਆਈਏ, ਨਾ ਗੱਲ ਹੰਕਾਰ ਦੀ ਕਰੀਏ।

ਡਿੱਗੇ ਹੋਇ ਸਹਿਮਿਆਂ ਤਾਂਈਂ, ਮੁੜ ਅਵਾਜ਼ ਬਖ਼ਸ਼ੀ ਏ।
ਲੱਖਾਂ ਹੀ ਖੰਭੋਂ ਖੁਥਿੱਆਂ ਨੂੰ, ਉਹਨਾਂ ਪ੍ਰਵਾਜ਼ ਬਖ਼ਸ਼ੀ ਏ।
ਜੋ ਕਰਤਾ ਧਰਤਾ ਹੈ ਜੱਗ ਦਾ, ਸ਼ੁਕਰ ਕਰਤਾਰ ਦਾ ਕਰੀਏ।

ਉਹਨਾਂ ਤਕਦੀਰ ਧਰਤੀ ਦੀ, ਮਿਹਨਤ ਦੇ ਨਾਲ ਬਦਲੀ ਸੀ।
ਸਮੇਂ ਦੇ ਲੱਗ ਕੇ ਅੱਗੇ, ਸਮੇਂ ਦੀ ਚਾਲ ਬਦਲੀ ਸੀ।
ਜਦੋਂ ਕੋਈ ਗੱਲ ਵੀ ਕਰੀਏ, ਉਹਦੇ ਉਪਕਾਰ ਦੀ ਕਰੀਏ।

***

# ਵੱਡੀਆਂ ਹੀ ਗੱਲਾਂ ਨੇ

ਵੱਡੇ ਪ੍ਰਤਾਪ ਗੁਰੂ ਦੀਆਂ, ਵੱਡੀਆਂ ਹੀ ਗੱਲਾਂ ਨੇ।
ਵੱਡੀਆਂ ਹੀ ਛਾਲਾਂ ਨੇ ਤੇ, ਵੱਡੀਆਂ ਹੀ ਮੱਲਾਂ ਨੇ।

ਵੱਡਾ ਹੈ ਨਾਮ ਓਸ ਦਾ, ਵੱਡੀ ਵਡਿਆਈ ਏ।
ਨਿੱਕਿਆਂ ਦੇ ਨਾਲ ਓਸਨੇ, ਯਾਰੀ ਪਰ ਪਾਈ ਏ।
ਖੱਟੀਆਂ ਹਰ ਪਾਸਿਉਂ ਉਹਨੇ, ਭੱਲਾਂ ਹੀ ਭੱਲਾਂ ਨੇ।

ਉੱਚੇ ਇਰਾਦੇ ਉਹਦੇ, ਉੱਚੀਆਂ ਉਡਾਣਾਂ ਨੇ।
ਉਹਦੇ ਉਪਦੇਸ਼ਾਂ ਅੰਦਰ, ਸੋਨੇ ਦੀਆਂ ਖਾਣਾਂ ਨੇ।
ਪਰਸੇ ਨੇ ਚਰਨ ਓਸਦੇ, ਜੱਲਾਂ ਤੇ ਥੱਲਾਂ ਨੇ।

ਚਾਹੜ ਕੇ ਨਾਮ ਦੀ ਬੇੜੀ, ਦਿਤੇ ਸਭ ਤਾਰ ਏ।
ਬਖ਼ਸ਼ਸ਼ ਹੈ ਕੀਤੀ ਜਿਸ ਤੇ, ਕੀਤੀ ਅਪਾਰ ਏ।
ਵੱਡਾ ਹੈ ਉਹ ਸਮੁੰਦਰ, ਵੱਡੀਆਂ ਹੀ ਛੱਲਾ ਨੇ।

ਧਰਤੀ ਏ ਜੀਵਨ ਨਗਰੀ, ਬੰਜਰ ਤੇ ਮੈਰਾ ਸੀ।
ਰਹਿੰਦਾਂ ਹਰ ਵੇਲੇ ਜਿੱਥੇ, ਭੁੱਖਾਂ ਦਾ ਪਹਿਰਾ ਸੀ।
ਓਥੇ ਗੁਲਜ਼ਾਰ ਖਿੜਾਈ, ਪੁੱਟ ਪੁੱਟ ਕੇ ਹੱਲਾਂ ਨੇ।

ਜਿੱਥੇ ਸਨ ਜੰਡ ਕਰੀਰਾਂ, ਜਿੱਥੇ ਸਨ ਜੰਗਲ ਬੇਲੇ।
ਟਿਬਿੱਆਂ ਤੇ ਓਥੇ ਵੇਖੇ, ਲੱਗੇ ਅੰਗੂਰ ਤੇ ਕੇਲੇ।
ਗੁਲਸ਼ਨ ਦਾ ਰੂਪ ਵਟਾਇਆ, ਬੇਲਿਆਂ ਝੱਲਾਂ ਨੇ।

* * *

# ਯਾਦ ਰਹੇਗਾ ਸਦਾ ਪਿਆਰ ਤੇਰਾ

*ਤੇਰੀ ਯਾਦ ਅੰਦਰ ਦਿਲ ਦੇ ਸਾਗਰਾਂ 'ਚੋਂ,*
*ਪਿਆਰ ਅੱਥਰੂ ਬਣ ਕੇ ਵਹਿਣ ਲੱਗਾ।*
*ਸੀਨਾ ਪਛਿੱਆ ਗਿਆ ਏ ਸੱਧਰਾਂ ਦਾ,*
*ਬ੍ਰਿਹੋਂ ਕਰਕ ਕਲੇਜੜੇ ਪੈਣ ਲੱਗਾ।*
*ਹੌਕੇ ਬਣ ਗਿਆ ਦਰਦੀਆ ਦਰਦ ਤੇਰਾ,*
*ਅਮਨ ਚਮਨ ਵੈਰਾਨੀਆਂ ਸਹਿਣ ਲੱਗਾ।*
*ਆਖ਼ਰ ਦੱਸ ਤਾਂ ਸਹੀ ਕਸੂਰ ਮੇਰਾ,*
*ਰੋ ਰੋ ਹੰਝੂ ਜੁਦਾਈ ਨੂੰ ਕਹਿਣ ਲੱਗਾ।*
*ਮੇਰੇ ਨੈਨ ਪਿਆਲੜੇ ਡੁਲ੍ਹ ਜਾਂਦੇ,*
*ਆਵੇ ਨਜ਼ਰ ਨਾ ਜਦੋਂ ਗੰਮਖ਼ਾਰ ਚਿਹਰਾ।*
*ਰੋਮ ਰੋਮ 'ਚੋਂ ਇਹੋ ਅਵਾਜ਼ ਆਵੇ,*
*ਯਾਦ ਰਹੇਗਾ ਸਦਾ ਪਿਆਰ ਤੇਰਾ।*

*ਤੇਰੀ ਰੀਝ ਦੇ ਲਾਏ ਹੋਇ ਬੂਟਿਆਂ ਤੇ,*
*ਕਲੀ ਅੱਜ ਪਈ ਹੁਸਨ ਦੀ ਟਹਿਕਦੀ ਏ।*
*ਜਿਨ੍ਹਾਂ ਹੱਥਾਂ ਨਾਲ ਇਹਨੂੰ ਸ਼ੰਗਾਰਿਆ ਈ,*
*ਉਹਨਾਂ ਹੱਥਾਂ ਨੂੰ ਅੱਜ ਪਈ ਸਹਿਕਦੀ ਏ।*
*ਨਵੇਂ ਮਾਲੀ ਦੀ ਭਾਵੇਂ ਨਿਗਰਾਨ ਹੇਠਾਂ,*
*ਅੱਗੇ ਨਾਲੋਂ ਵੀ ਚੌਗਣੀ ਮਹਿਕਦੀ ਏ।*
*ਐਪਰ ਤੇਰੀ ਇਕ ਮਿੱਠੀ ਮੁਸਕਾਨ ਤਾਈਂ,*
*ਰਹਿੰਦੀ ਸਦਾ ਪਿਆਰਿਆ ਸਹਿਕਦੀ ਏ।*
*ਮੇਰੀ ਸੱਧਰ ਨਾ ਪ੍ਰੀਤਮਾਂ ਹੋਈ ਪੂਰੀ,*
*ਸੁਪਨਾ ਹੋ ਗਿਆ ਪੀਆ ਇਕਰਾਰ ਤੇਰਾ।*
*ਦੁੱਖ ਭੁੱਲ ਜਾਸਨ ਲੱਖਾਂ ਜਿੰਦਗੀ ਦੇ,*
*ਯਾਦ ਰਹੇਗਾ ਸਦਾ ਪਿਆਰ ਤੇਰਾ।*

ਓਧਰ ਗਾਊਆਂ ਲਟਬੌਰੀਆਂ ਹੋ ਪੁੱਛਣ,
ਸਾਨੂੰ ਦਸੋ ਕੋਈ ਕਿੱਥੇ ਦਿਲਦਾਰ ਸਾਡਾ।
ਨਹੀਂ ਚਿਰਾਂ ਤੋਂ ਪਿਆਰ ਨਸੀਬ ਹੋਇਆ,
ਕਿਧਰ ਗਿਆ ਏ ਪਿਆਰਾ ਗ਼ਮਖਾਰ ਸਾਡਾ।
ਓਸ ਨੂਰੀ ਨੁਹਾਰ ਦੀ ਰਿਸ਼ਮ ਬਾਝੋਂ,
ਦਿਲ ਹੋ ਗਿਆ ਏ, ਅਵਾਜ਼ਾਰ ਸਾਡਾ।
ਦੁੱਖ ਭੁੱਖ ਗਰੀਬਾਂ ਦੀ ਹਰਨ ਖਾਤਰ,
ਬਣ ਆਇਆ ਜੋ ਕ੍ਰਿਸ਼ਨ ਮੁਰਾਰ ਸਾਡਾ।
ਦਿਤਾ ਮਾਣ ਨਿਮਾਣਿਆਂ ਤਾਈਂ ਪ੍ਰੀਤਮ,
ਕਰਦੀ ਰਹੇਗੀ ਦੁਨੀਆਂ ਸਤਿਕਾਰ ਤੇਰਾ।
ਹਰ ਇਕ ਨੂੰ ਜ਼ਿੰਮੀਂ ਅਸਮਾਨ ਅੰਦਰ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਮੇਰੇ ਗੁਰੂ ਪ੍ਰਤਾਪ ਜੀ ਪਿਆਰ ਤੇਰੇ,
ਜੰਗਲ ਮੰਗਲ ਕਰ ਚਮਨ ਸਜਾ ਦਿਤਾ।
ਤੇਰੀ ਪਾਰਖੂ ਨਜ਼ਰ ਨੇ ਪਰਖ ਕੇ ਤੇ,
ਪੱਥਰ ਹੀਰਿਆਂ ਵਾਂਗ ਚਮਕਾ ਦਿਤਾ।
ਤੇਰੀ ਬਾਣੀ ਦੇ ਬਾਣਾ ਨੇ ਡੰਗ ਕੇ ਤੇ,
ਬੰਦਾ ਦੇਵਤਾ ਰੂਪ ਬਨਾ ਦਿਤਾ।
ਤੇਰੇ ਨੂਰ ਨੇ ਘੋਰ ਹਨੇਰਿਆਂ ਨੂੰ,
ਦਿਵ ਜੋਤ ਦੇ ਰੂਪ ਬਦਲਾ ਦਿਤਾ।
ਨਾਨਕ ਵਾਂਗਰਾਂ ਦੇਸ ਪ੍ਰਦੇਸ ਤਾਰੇ,
ਪਾਇਆ ਲਾਲੋਆਂ ਭਾਗੋਆਂ ਘਰ ਫੇਰਾ।
ਲੇਖਾ ਕੂੜੇ ਸੰਸਾਰ ਦਾ ਭੁੱਲ ਜਾਸੀ।
ਸਾਦ ਰਹੇਗਾ ਸਦਾ ਪਿਆਰ ਤੇਰਾ।

ਤੇਰੇ ਦਰਸ ਦੀ ਦਾਤਿਆ ਕਣੀ ਇਕੋ,
ਲੱਖਾਂ ਤਪਦਿਆਂ ਦਿਲਾਂ ਨੂੰ ਠਾਰਦੀ ਸੀ।
ਬੰਧਨ ਕੱਟ ਦਿੰਦੀ ਜਨਮਾਂ ਸਾਰਿਆਂ ਦੇ,
ਭਵ ਸਾਗਰੋਂ ਪਾਰ ਉਤਾਰਦੀ ਸੀ।
ਤੇਜਵਾਨਾ ਦੇ ਤੇਜ ਵੀ ਝੁੱਕ ਜਾਂਦੇ।
ਝੱਲੀ ਜਾਂਦੀ ਨਾ ਝਲਕ ਨੁਹਾਰ ਦੀ ਸੀ।
ਅੰਮ੍ਰਿਤ ਬੂੰਦ ਜਿਉਂ ਸਿਪੀਉਂ ਕਰੇ ਮੋਤੀ,
ਪਸ਼ੂ ਦੇਵ ਕੀਤੇ ਨਿਗਾਹ ਪਿਆਰ ਦੀ ਸੀ।
ਪ੍ਰਬਤ ਕਿਣਕਿਉਂ ਪ੍ਰਬਤੋਂ ਕਰੇ ਕਿਣਕਾ,
ਸਕੇ ਪਾ ਨਾ ਵੇਦ ਸ਼ੁਮਾਰ ਤੇਰਾ।
ਪਸ਼ੂ ਪੰਛੀ ਸਭ ਜੜ੍ਹ ਚੇਤੰਨ ਆਖੇ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਜੀਵਨ ਨਗਰ ਹੈ ਯਾਦ ਮਹਾਨ ਤੇਰੀ,
ਹਥੀਂ ਆਪਣੀ ਜਿਨ੍ਹੂੰ ਉਸਾਰਿਆ ਈ।
ਮੱਝਾਂ ਘੋੜੀਆਂ ਗਊਆਂ ਤੇ ਬਾਗ ਬੂਟੇ,
ਨਾਲ ਸ਼ੌਕ ਦੇ ਇਹਨੂੰ ਸ਼ੰਗਾਰਿਆ ਈ।
ਚਿਤਰਕਾਰ ਕਮਾਲ ਦਾ ਬੁਰਸ਼ ਲੈ ਕੇ,
ਵਾਂਗ ਚੌਧਵੀਂ ਚੰਨ ਪ੍ਰਵਾਰਿਆ ਈ।
ਛੱਬ ਏਸ ਦੀ ਤੱਕ ਅਸਚਰਜ ਹੁੰਦਾ,
ਡਾਢਾ ਏਸ ਤੇ ਹੁਸਨ ਉਭਾਰਿਆ ਈ।
ਪੱਥਰ ਕੀੜਿਆਂ ਦੀ ਪ੍ਰਵਸ਼ ਕਰਨ ਵਾਲਾ,
ਕਿਤੇ ਦਿਸਦਾ ਨਹੀਂ ਪ੍ਰਵਦਗਾਰ ਮੇਰਾ।
ਤੇਰੀ ਜੋਤ ਹੁਣ ਤੱਕ ਜਗਜੀਤ ਗੁਰ 'ਚੋਂ
ਯਾਦ ਆਉਂਦਾ ਏ ਸਦਾ ਪਿਆਰ ਤੇਰਾ।

ਅੰਦਰੋਂ ਪਿਆਰ ਦਿੰਦੀ ਇਕੋ ਤਕਣੀ ਨੇ,
ਪੱਥਰ ਦਿਲਾਂ ਨੂੰ ਮੋਮ ਬਨਾ ਦਿਤਾ।
ਮਾਲਾ ਮਾਲ ਕੀਤਾ ਲੱਖਾਂ ਕੰਗਲਿਆਂ ਨੂੰ,
ਖੰਭੋ ਖੁੱਥੇ ਨੂੰ ਅਰਸ਼ੀਂ ਉਡਾ ਦਿਤਾ।
ਮਾਰ ਮਾਣ ਨਿਰਮਾਣਤਾ ਬਖ਼ਸ਼ ਦਿਤੀ,
ਦੇ ਕੇ ਗਿਆਨ ਅਗਿਆਨ ਗੁਆ ਦਿਤਾ।
ਤੇਰੇ ਪਿਆਰ ਦੇ ਗੂਹੜੇ ਸਰੂਰ ਅੰਦਰ,
ਉਹਨੇ ਆਪਣਾ ਆਪ ਭੁਲਾ ਦਿਤਾ।
ਸ਼ਾਤ ਰੂਪ ਐ ਮੇਰੇ ਪ੍ਰਤਾਪ ਸਤਿਗੁਰ,
ਜਿਸ ਧਰਤੀ ਤੇ ਹੋਇਆ ਅਵਤਾਰ ਤੇਰਾ।
ਜ਼ਰੇ ਜ਼ਰੇ ਚੋਂ ਪਈ ਅਵਾਜ਼ ਆਵੇ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਦੀਨ ਦੁਨੀ ਦੇ ਮਾਲਕ ਐ ਸਤਿਗੁਰੂ ਜੀ,
ਆਖਾਂ ਰੱਬ ਕਿ ਰੱਬੀ ਤਸਵੀਰ ਆਖਾਂ।
ਜਨਕ ਰਾਮ ਅਵਤਾਰ ਕਿ ਕ੍ਰਿਸ਼ਨ ਆਖਾਂ,
ਨਾਨਕ ਆਖਾਂ ਕਿ ਉੱਚ ਦਾ ਪੀਰ ਆਖਾਂ।
ਪਾਲਨਹਾਰ ਆਖਾਂ ਸਾਰੀ ਪ੍ਰਿਥਵੀ ਦਾ,
ਜਾਂ ਫਿਰ ਉਤਰਿਆ ਅਰਸ਼ੀ ਫਕੀਰ ਆਖਾਂ।
ਤੇਰੇ ਰੰਗਾਂ ਦਾ ਅੰਤ ਨਾ ਕੋਈ ਆਇਆ,
ਜੋ ਕੁਝ ਆਖਾਂ ਮੈਂ ਨਿਰੀ ਤਕਸੀਰ ਆਖਾਂ।
ਬੱਸ ਇਕੋ ਹੀ ਤੈਨੂੰ ਬੇਅੰਤ ਕਹਿਕੇ,
ਖਿਮਾਂ ਮੰਗਦਾ ਆਗਿਆਕਾਰ ਤੇਰਾ।
ਸਾਡੇ ਦਿਲਾਂ ਨੂੰ ਇਉਂ ਬਨਾਈ ਰਖੀਂ,
ਯਾਦ ਰਹੇ ਜਿਉਂ ਸਦਾ ਪਿਆਰ ਤੇਰਾ।

ਤੂੰ ਅਸਚਰਜ ਸੈਂ ਲੱਖਿਆ ਨਾ ਅਸਾਂ ਤੈਨੂੰ,
ਤੇਰੀ ਗੋਦ ਵਿਚ ਗੰਦ ਖਿਲਾਰਦੇ ਰਹੇ।
ਤੈਨੂੰ ਆਪਣੇ ਜਿਹਾ ਹੀ ਸਮਝ ਸਤਿਗੁਰ,
ਨਿੰਦਿਆ ਕਰਦਿਆਂ ਕੋਟ ਉਸਾਰਦੇ ਰਹੇ।
ਤੂੰ ਸੈਂ ਭਲਾ ਕਰਦਾ ਬਖ਼ਸ਼ਸ਼ ਬੰਦਗੀ ਦੇ,
ਅਸੀਂ ਵੇਖ ਕੇ ਤੈਨੂੰ ਹੰਕਾਰਦੇ ਰਹੇ।
ਅੱਜ ਟੁਟਿੱਆ ਮਾਣ ਅਭਿਮਾਨੀਆਂ ਦਾ,
ਫੂਕਾਂ ਨਾਗ ਵਾਂਗੂੰ ਜਿਹੜੇ ਮਾਰਦੇ ਰਹੇ।
ਪਰ ਤੂੰ ਬਾਪ ਬਣਕੇ ਸਦਾ ਮਿਹਰ ਰੱਖੀ,
ਦੀਨ ਦੁਖੀ ਗਲ ਲਾਣਾ ਕਿਰਦਾਰ ਤੇਰਾ।
'ਢਿੱਲੋਂ', ਤਾਈਂ ਇਹ ਕਦੇ ਵੀ ਭੁੱਲਣਾ ਨਹੀਂ,
ਯਾਦ ਰਹੇਗਾ ਸਦਾ ਪਿਆਰ ਤੇਰਾ।

* * *

# ਅਟੱਲ ਪ੍ਰਤਾਪ ਵਾਲੇ

ਅਟੱਲ ਪ੍ਰਤਾਪ ਵਾਲੇ ਜਾਂ, ਤੇਰੇ ਦਰਬਾਰ ਤੋਂ ਸਦਕੇ।
ਬਖ਼ਸ਼ਦੀ ਰਾਜ ਲੱਖਾਂ ਨੂੰ, ਮੈਂ ਉਸ ਗੁਫ਼ਤਾਰ ਤੋਂ ਸਦਕੇ।

ਇਕੱਠਿਆਂ ਕਰਕੇ ਸਭਨਾ ਨੂੰ, ਕਿਹਾ ਓ ਵਤਨ ਦੇ ਵੀਰੋ।
ਰਖੋ ਇਸ ਅਮਨ ਨੂੰ ਜਿੰਦਿਆਂ, ਨਾ ਫੁੱਟਦੀ ਫੁੱਟ ਨੂੰ ਚੀਰੋ।
ਤੁਸਾਂ ਦੇ ਏਕਤਾ ਖਾਤਰ, ਹੋਇ ਪ੍ਰਚਾਰ ਤੋਂ ਸਦਕੇ।

ਖੁਲ੍ਹਾ ਹੈ ਦਵਾਰ ਸਭਨਾਂ ਲਈ, ਤੇਰਾ ਐ ਦੋ ਜਹਾਂ ਵਾਲੀ।
ਕੀਤੀ ਫਰਿਆਦ ਜਿਸ ਨੇ ਵੀ, ਕੋਈ ਨਾ ਮੋੜਿਆ ਖਾਲੀ।
ਤੁਸਾਂ ਦੇ ਦੀਨ ਦੁਖੀਆਂ ਲਈ, ਖੁਲ੍ਹੇ ਭੰਡਾਰ ਤੋਂ ਸਦਕੇ।

ਬਨਾਏ ਕੰਗਲਿਉਂ ਸ਼ਾਹਾ, ਨਜ਼ਰ ਭਗਵਾਨ ਕੀਤੀ ਏ।
ਤੇ ਧਰਤੀ ਸੈਂਕੜੇ ਏਕੜ, ਤੁਸਾਂ ਪ੍ਰਦਾਨ ਕੀਤੀ ਏ।
ਲੱਖਾਂ ਬੇਧਾਮ ਲੋਕਾਂ ਤੇ, ਹੋਇ ਉਪਕਾਰ ਤੋਂ ਸਦਕੇ।

ਜਿਨ੍ਹੇ ਇਕ ਵਾਰ ਵੀ ਤੇਰੇ, ਪਵਿੱਤਰ ਨੂਰ ਨੂੰ ਤਕਿਐ।
ਤੇ ਜੀਵਨ ਮਾਤ ਦੀ ਗੋਦੀ 'ਚ, ਜਲਵੇ ਤੂਰ ਨੂੰ ਤਕਿਐ।
ਮਿਟੌਂਦਾ ਪਾਪਾ ਜਨਮਾਂ ਦੇ, ਮੈਂ ਉਸ ਦੀਦਾਰ ਤੋਂ ਸਦਕੇ।

***

# ਮਾਹੀਆ

ਮੇਰੇ ਵੱਡ ਪ੍ਰਤਾਪੀ ਦੀ,
ਦਿਲੋਂ ਯਾਦ ਨਹੀਂ ਭੁਲਣੀ,
ਓਸ ਸਰਵ ਵਿਆਪੀ ਦੀ।

ਗੱਡੀ ਰੁੱਕ ਰੁੱਕ ਚੱਲਦੀ ਏ,
ਸੀਨੇ ਵਿਚ ਯਾਦ ਓਸਦੀ,
ਪਈ ਲੱਟ ਲੱਟ ਬਲਦੀ ਏ।

ਕੁਝ ਕਹੀਏ ਜਾਂ ਨਾ ਕਹੀਏ,
ਯਾਦ ਤੇਰੀ ਰਹੇਗੀ ਸਦਾ,
ਅਸੀਂ ਰਹੀਏ ਜਾਂ ਨਾ ਰਹੀਏ।

ਕੁੱਝ ਹੋਰ ਨਾ ਲੈਣਾ ਏਂ,
ਸਾਡੇ ਪਾਸ ਯਾਦ ਤੇਰੀ,
ਅਣਮੁੱਲਾ ਗਹਿਣਾ ਏਂ।

ਬੜੀ ਦੂਰ ਕਿਨਾਰਾ ਏ,
ਡਰ ਨਾ ਤੁਫਾਨਾ ਦਾ,
ਤੇਰੀ ਯਾਦ ਸਹਾਰਾ ਏ।

ਦੱਸ ਕੀ ਉਪਹਾਰ ਦਿਆਂ,
ਦੌਲਤ ਦੁਨੀਆਂ ਦੀ,
ਤੇਰੇ ਚਰਨਾ ਤੋਂ ਵਾਰ ਦਿਆਂ।

ਗ਼ਮ ਉਂਞ ਤਾਂ ਸਤਾਂਦਾ ਏ,
ਪਰ ਤੇਰੀ ਯਾਦ ਆਸਰੇ,
ਦਿਨ ਲੰਘ ਹੀ ਜਾਂਦਾ ਏ।

ਕਦੇ ਜ਼ੁਲਫਾਂ ਗੁੰਦੀਆਂ ਨਾ,
ਖ਼ਬਰੇ ਕੀ ਹਾਲ ਹੁੰਦਾ,
ਜੇ ਯਾਦਾਂ ਹੁੰਦੀਆਂ ਨਾ।

ਜੋ ਮੰਗਿਆ ਸੋ ਜੁੜਿਆ ਏ,
ਅੱਜ ਤੱਕ ਤੇਰੇ ਦਰ ਤੋਂ,
ਕੋਈ ਖਾਲੀ ਨਾ ਮੁੜਿਆ ਏ।

ਗ਼ਮ ਰੋਗ ਤਾਂ ਮਾਰੂ ਏ,
ਪਰ ਇਕ ਯਾਦ ਤੇਰੀ,
ਸੌ ਰੋਗਾਂ ਦਾ ਦਾਰੂ ਏ।

***

# ਹੋਈ ਲਹਿਰ ਬਹਿਰ ਏ

ਮੰਗੀ ਉਹਦੇ ਦਰੋਂ ਆਕੇ, ਜਿਸ ਨੇ ਵੀ ਖ਼ੈਰ ਏ।
ਪੂਰੀਆਂ ਮੁਰਾਦਾਂ ਹੋਈਆਂ, ਹੋਈ ਲਹਿਰ ਬਹਿਰ ਏ।

ਏਸ ਤਰਾਂ ਦਿੰਦਾ ਸੀ ਕਿ, ਕੋਈ ਥੋੜ ਰਹੇ ਨਾ,
ਆਸਾਂ ਹੋਣ ਪੂਰੀਆਂ ਤੇ ਹੋਰ ਹੋੜ ਰਹੇ ਨਾ।
ਘਰ ਵਿਚੋਂ ਨਿਕਲੇ, ਗਰੀਬੀ ਕੋਹੜ ਰਹੇ ਨਾ।
ਹੋਰ ਕੁਝ ਮੰਗਣੇ ਦੀ, ਕੋਈ ਲੋੜ ਰਹੇ ਨਾ।
ਵੱਗੇ ਖੁਸ਼ਹਾਲੀਆਂ ਦੀ, ਭਰੀ ਹੋਈ ਨਹਿਰ ਏ।

ਸਾਨੂੰ ਮਾਰ ਸੁੱਟਿਆ ਸੀ, ਰਸਮਾਂ ਰਿਵਾਜਾਂ ਨੇ।
ਬਹੁਤੀਆਂ ਬਰਾਤਾਂ ਨੇ, ਵਖਾਵਿਆਂ ਤੇ ਦਾਜਾਂ ਨੇ।
ਨੱਕ ਤੇ ਨਮੂਜ ਲਈ ਲੜਦਿਆਂ ਸਮਾਜਾਂ ਨੇ।
ਰਹਿੰਦਾ ਕੁੱਬ ਕਢਿਆ ਸੀ, ਕਰਜਿਆਂ ਵਿਆਜਾਂ ਨੇ।
ਗੁਰੂ ਪ੍ਰਤਾਪ ਸਿੰਘ, ਰੋਕਿਆ ਇਹ ਕਹਿਰ ਏ।

ਉਹਦੇ ਦਰ ਉਤੇ ਜਿਹੜੇ, ਭੁੱਖੇ ਨੰਗੇ ਆਏ ਸੀ।
ਮਾਲਕ ਮੁਰੱਬਿਆਂ ਦੇ ਓਸ ਨੇ ਬਨਾਇ ਸੀ।
ਉਹਦੇ ਉਪਕਾਰਾਂ ਲੱਖਾਂ, ਉਜੜੇ ਵਸਾਏ ਸੀ।
ਸੇਠਾਂ ਵਾਲੇ ਰੁਤਬੇ ਹੀ, ਉਹਨਾਂ ਲੋਕਾਂ ਪਾਏ ਸੀ।
ਸ਼ੁਕਰ ਗੁਜ਼ਾਰ ਉਹਦਾ, ਹਰ ਪਿੰਡ ਸ਼ਹਿਰ ਏ।

ਬੜੀ ਏ ਤਰੱਕੀ ਕੀਤੀ, ਏਥੇ ਜਿੰਮੀਦਾਰਾਂ ਨੇ।
ਟਰੈਕਟਰ, ਸਕੂਟਰ ਤੇ, ਘਰ ਘਰ ਕਾਰਾਂ ਨੇ।
ਮਾਣਦੇ ਪਏ ਸਾਰੇ ਰੱਜ ਮੌਜ ਤੇ ਬਹਾਰਾਂ ਨੇ।
ਜੀਪਾਂ ਅਤੇ ਕਾਰਾਂ ਨੇ, ਪਾਈਆਂ ਘੁਮਕਾਰਾਂ ਨੇ।
ਖਿੜੀ ਖੁਸ਼ਾਹਾਲੀਆਂ ਦੀ, ਰੰਗਲੀ ਦੁਪਹਿਰ ਏ।

***



# ਯਾਦ ਕਰਕੇ

ਮੇਰਾ ਪਿਆਰ ਵਿਲਕਦਾ ਏ, ਤੇਰਾ ਪਿਆਰ ਯਾਦ ਕਰਕੇ।
ਜਰਿਆ ਵਿਛੋੜਾ ਤੇਰਾ, ਪੱਥਰ ਦਿਲਾਂ ਤੇ ਧਰਕੇ।

ਜੀਵਨ ਮੇਰੇ ਦੀ ਏਦਾਂ, ਕੁਝ ਉਲਝ ਗਈ ਏ ਤਾਣੀ।
ਬੁੱਲੀਆਂ 'ਚ ਸ਼ਿਕਵੇ ਹੌਕੇ, ਅਖੀਆਂ 'ਚੋਂ ਛਲਕੇ ਪਾਣੀ।
ਪ੍ਰੀਤਮ ਜੀ ਯਾਦ ਤੇਰੀ, ਭੁਲੱਣੀ ਨਹੀਂ ਹੈ ਮਰਕੇ।

ਲੁੱਟਿਆ ਗਿਆ ਏ ਮੇਰਾ ਸੁਹਾਗ ਜ਼ਿੰਦਗੀ ਦਾ।
ਛਾਇਆ ਹਨੇਰਾ ਬੁੱਝਿਆ, ਚਰਾਗ ਜ਼ਿੰਦਗੀ ਦਾ।
ਮੁੜਨਾ ਪਿਆ ਹੈ ਮੈਨੂੰ, ਮੰਜ਼ਲ ਤੇ ਪੈਰ ਧਰਕੇ।

ਜਦ ਵੀ ਜ਼ਬਾਨ ਖੋਹਲਾਂ, ਨਿਕਲੇ ਜ਼ਬਾਨੋਂ ਹਾਏ।
ਹੌਕਿਆਂ ਦਾ ਅੰਦਰੋਂ, ਪਿਆ ਸੇਕ ਮੈਨੂੰ ਆਏ।
ਹੋਠਾਂ 'ਚ ਲੈ ਕੇ ਸ਼ਿਕਵਾ ਅੱਖਾਂ 'ਚ ਅੱਥਰੂ ਭਰਕੇ।

ਜੀਵਨ ਦੇ ਚਾਨਣਾ ਵੇ, ਹਰ ਥਾਂ ਤੇ ਨੂਰ ਤੇਰਾ।
ਜੀਵਨ ਨਗਰ ਹੈ ਕਾਹਬਾ, ਭੈਣੀ ਕੋਹਿਤੂਰ ਮੇਰਾ।
ਵੇਖਾਂ ਹਜ਼ਾਰਾਂ ਜਲਵੇ, ਅੱਖੀਆਂ ਨੂੰ ਬੰਦ ਕਰਕੇ।

***

# ਰੱਬ ਦਾ ਹੀ ਰੂਪ ਸੀ

ਵੱਡੇ ਪ੍ਰਤਾਪ ਵਾਲਾ, ਰੱਬ ਦਾ ਹੀ ਰੂਪ ਸੀ।
ਚੰਨ ਜਿਹਾ ਮੁੱਖ ਉਹਦਾ, ਸੁੰਦਰ ਸਰੂਪ ਸੀ।

ਵੱਡਾ ਹੈ ਸਕੂਲ ਉਹਦਾ, ਵੱਡੀਆਂ ਹੀ ਫੀਸਾਂ ਨੇ।
ਕਿਸੇ ਤੋਂ ਵੀ ਓਸ ਦੀਆਂ, ਹੋਣੀਆਂ ਨਾ ਰੀਸਾਂ ਨੇ।
ਉਹਦੇ ਦਰੋਂ ਲੈਣ ਆਉਂਦੇ, ਰਾਜੇ ਬਖ਼ਸ਼ੀਸ਼ਾਂ ਨੇ।
ਪੂੱਜ ਉਹਨੂੰ ਸਕੱਣਾ ਕੀ, ਬੁੱਧਾਂ ਅਤੇ ਈਸਾਂ ਨੇ।
ਜੋਗੀਆਂ ਦਾ ਜੋਗੀ ਅਤੇ ਭੂਪਾਂ ਦਾ ਉਹ ਭੂਪ ਸੀ।

ਭੈਣੀ ਸਾਹਿਬ ਪਿੰਡ ਵਿਚ, ਉਹਦਾ ਵੱਡਾ ਘਰ ਸੀ।
ਖੁਲ੍ਹਾ ਰਹਿੰਦਾ ਸਾਰਿਆਂ ਲਈ, ਹਰ ਵੇਲੇ ਦਰ ਸੀ।
ਆਣ ਉਹਦੇ ਦਰੋਂ ਜਿਹੜਾ, ਮੰਗਦਾ ਜੋ ਵਰ ਸੀ।
ਮੋੜਦਾ ਨਾ ਖਾਲੀ ਦਿੰਦਾ, ਝੋਲੀਆਂ ਹੀ ਭਰ ਸੀ।
ਮਿਹਰਾਂ ਦਾ ਖਜ਼ਾਨਾਂ ਵੱਡਾ, ਬਰਕਤਾਂ ਦਾ ਕੂਪ ਏ।

ਗੁਰੂ ਰਾਮ ਸਿੰਘ ਜਿਹੜਾ, ਸਿੱਖੀ ਬੂਟਾ ਲਾਇਆ ਸੀ।
ਗੁਰੂ ਪ੍ਰਤਾਪ ਸਿੰਘ, ਓਸ ਨੂੰ ਬਚਾਇਆ ਸੀ।
ਪਾਣੀ ਉਪਕਾਰਾਂ, ਨਾਮ, ਬਾਣੀ ਵਾਲਾ ਪਾਇਆ ਸੀ।
ਕਰਕੇ ਸੰਭਾਲ ਫੁੱਲਾਂ ਫਲਾਂ ਤੇ ਪਹੁੰਚਾਇਆ ਸੀ।
ਮਾਨ ਮਰਯਾਦਾ ਸਾਡੀ, ਸਭਿਤਾ ਸਰੂਪ ਏ।

ਝੁੱਲੀਆਂ ਮੁਸੀਬਤਾਂ ਜਾਂ ਬਣਕੇ ਹਨੇਰੀਆਂ।
ਆਪਣੇ ਵੀ ਮੇਰਿਆਂ ਨੇ, ਮੈਥੋਂ ਅੱਖਾਂ ਫੇਰੀਆਂ।
ਗੁਰੂ ਪ੍ਰਤਾਪ ਨਾਲ ਪਈਆਂ, ਸਾਂਝਾਂ ਮੇਰੀਆਂ।
ਦੁੱਖ ਸਭ ਦੂਰ ਹੋਇ, ਲੱਗੀਆਂ ਨਾ ਦੇਰੀਆਂ।
ਓਸ ਦੀ ਦਿਆਲਤਾ ਦਾ, ਰੂਪ ਹੀ ਅਨੂਪ ਏ।

***

# ਗੁਰੂ ਪ੍ਰਤਾਪ ਆਂਦਾ ਬੰਜਰੀਂ ਬਹਾਰਾਂ ਨੂੰ

ਜੀਵਨ ਦੇ ਚੰਨਾ ਤੇਰੇ, ਚਰਨਾ ਦੀ ਛੋਹ ਪਾਕੇ,
ਨਵੀਂ ਜ਼ਿੰਦਗਾਨੀ ਮਿਲੀ, ਸੈਂਕੜੇ ਬਿਮਾਰਾਂ ਨੂੰ।
ਸਦੀਆਂ ਤੋਂ ਸੜ ਰਿਹਾ, ਪਿੰਗਲਾ ਇਲਕਾ ਸੀ ਜੋ,
ਕੰਚਨ ਸਾਮਾਨ ਪਿਆ, ਮਾਰੇ ਲਿਸ਼ਕਾਰਾਂ ਨੂੰ।
ਵਿਸ਼ਨੂੰ ਦੇ ਚਰਨਾ 'ਚ, ਲਛਮੀਂ ਨੇ ਵਾਸ ਕੀਤਾ,
ਨੱਕੋ ਨੱਕ ਭਰ ਦਿਤਾ, ਖਾਲੀਆਂ ਭੰਡਾਰਾਂ ਨੂੰ।
ਆਉਂਦੀਆਂ ਬਹਾਰਾਂ ਆਪੇ, ਬਾਗਾਂ 'ਚ ਹਮੇਸ਼ਾਂ ਪਰ,
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾ ਨੂੰ।

ਸੰਘਣਾ ਜੜਾਵਾਂ ਵਾਂਗ, ਜੰਗਲ ਡਰੌਣਾ ਏਥੇ,
ਵੇਖਿਆ ਏ ਹਿਰਨਾਂ ਦੀ, ਡਾਰਾਂ ਦੀਆਂ ਡਾਰਾਂ ਨੂੰ।
ਨੇੜੇ ਨੇੜੇ ਦੂਰ ਦੂਰ, ਫਿਰਦੇ ਸੀ ਗੋਂਦੇ ਸੂਰ,
ਸੱਪ ਪੈਂਦੇ ਘੂਰ ਘੂਰ, ਮਾਰਦੇ ਫੂੰਕਾਰਾਂ ਨੂੰ।
ਪਾਣੀ ਪਾਣੀ ਕਰਦੇ, ਤਿਹਾਏ ਭੁੱਖੇ ਮਰਦੇ ਸੀ,
ਦੇਂਦੇ ਸੀ ਜਨਮ ਏਥੇ, ਠੱਗਾਂ ਚੋਰਾਂ ਯਾਰਾਂ ਨੂੰ,
ਝਾੜ ਬੂਟ ਪੁੱਟ ਸੁੱਟ, ਟੋਏ ਟਿੱਬੇ ਸਾਫ ਕਰ,
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾਂ ਨੂੰ।

ਛਵੀਆਂ, ਗੰਢਾਸੇ, ਡਾਂਗਾਂ, ਇਹਨਾਂ ਦੀ ਨ ਲੋੜ ਕੋਈ,
ਸੁੱਟ ਦੇਵੋ ਪਰ੍ਹਾਂ ਹੁਣ, ਛੱਡੋ ਤਲਵਾਰਾਂ ਨੂੰ।
ਕਹੀ ਤੇ ਕੁਹਾੜੀ ਫੜ, ਲੱਕ ਬਨ੍ਹ ਜੁੱਟ ਪਵੋ,
ਥੋੜਾ ਚਿਰ ਭੁੱਲ ਜਾਵੋ, ਹੋਰਨਾ ਵਪਾਰਾਂ ਨੂੰ।
ਵਣ, ਜੰਡ, ਮੁਢੋਂ ਪੁੱਟੋ, ਖਾਲੀਆਂ ਤੇ ਖਾਲ ਖਾਲੋ,
ਬੀਜ ਦੇਵੋ ਕਣਕਾਂ ਤੇ, ਮੱਕੀਆਂ ਜਵਾਰਾਂ ਨੂੰ।
ਚੂਪਦੇ ਪ੍ਰੇਮ ਰਸ, ਨਾਲੇ ਅੱਜ ਆਖਦੇ ਹਾਂ,
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾਂ ਨੂੰ।

ਮਿੱਟੀ ਨਾਲ ਮਿੱਟੀ ਹੋ ਕੇ, ਫੋਲ ਫੋਲ ਮਿੱਟੀ ਤਾਈਂ,
ਧਰਤੀ 'ਚੋਂ ਕੱਢ ਲਿਆ, ਪੁੱਟ ਗੁਲਜ਼ਾਰਾਂ ਨੂੰ।
ਸ਼ਾਮ ਜਾਂ ਸਵੇਰ ਵੇਖ, ਕਣਕਾਂ ਚੌਫੇਰ ਵੇਖ,
ਨਗਮੇਂ ਦੇ ਢੇਰ ਵੇਖ, ਭੁੱਲ ਜਾਵੇਂ ਬਾਰਾਂ ਨੂੰ।
ਜਿਵੇਂ ਕਿਸੇ ਮੋਰਚੇ ਤੇ, ਜਾਣ ਦੀ ਤਿਆਰੀ ਹੋਵੇ,
ਇਵੇਂ ਜੱਟ ਫਿਰਦੇ ਲੈ, ਹੱਥ ਹਥਿਆਰਾਂ ਨੂੰ।
ਮਾਨ ਮੱਤੇ ਮਾਨ ਵਿੱਚ, ਭੁੱਲ ਬੈਠੇ ਗੱਲ ਏਨੀ,
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾਂ ਨੂੰ।

ਕੀਤੇ ਨੇ ਜੋ ਸਾਡੇ ਉਤੇ, ਗੁਰੂ ਖੂੰਡੇ ਵਾਲੜੇ ਨੇ,
ਗਿਣ ਦੱਸ ਸਕਦੇ ਨਾ, ਉਹਨਾਂ ਉਪਕਾਰਾਂ ਨੂੰ।
ਹੋਮ ਯੱਗ ਵਰਨੀਆਂ ਤੇ, ਪਾਠ ਨੇ ਬੇਅੰਤ ਕੀਤੇ,
ਹੰਝੂ ਲੈ ਕੇ ਹਾਸੇ ਦਿਤੇ, ਲੱਖਾਂ ਦੁਖਿਆਰਾਂ ਨੂੰ।
ਕੰਮ ਕਰੋ ਦਾਨ ਕਰੋ, ਕੇਸੀਂ ਇਸ਼ਨਾਨ ਕਰੋ,
ਮਾਲਾਂ ਫੜ ਨਾਮ ਜਪੋ, ਕਿਹਾ ਨਰ ਨਾਰਾਂ ਨੂੰ।
ਹੋਵਾਂਗੇ ਕ੍ਰਿੱਤਘਣ, ਕਹਾਂਗੇ ਜੇ ਫੇਰ ਵੀ ਨਾ,
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾਂ ਨੂੰ।

ਕਿਰਪਾ ਨਿਧਾਨ ਜੀਓ, ਬੜੀ ਕੀਤੀ ਕਿਰਪਾ ਜੇ,
ਮਾਲਾ ਮਾਲ ਕੀਤਾ ਤੁਸਾਂ, ਕੰਗਲੇ ਹਜ਼ਾਰਾਂ ਨੂੰ।
ਨਾਈ ਤਰਖਾਣ ਛੀਂਬੇ, ਦਰਜੀ ਤੇ ਰੋੜਿਆਂ ਨੂੰ,
ਦਿਤੀਆਂ ਜ਼ਮੀਨਾ ਤਰਖਾਣਾਂ ਤੇ ਲੁਹਾਰਾਂ ਨੂੰ।
ਕਾਣੀ ਅੱਖ ਕਰ ਜਿਹੜੇ, ਤੋਲਦੇ ਸੀ ਤੋਲੇ ਮਾਸੇ,
ਜਿਮੀਂਦਾਰ ਕੀਤਾ ਤੁਸਾਂ, ਕਈਆਂ ਸੁਨਿਆਰਾਂ ਨੂੰ।
ਸੜ ਜਾਵੇ ਜੀਭ ਐਸੀ, ਫੇਰ ਵੀ ਨਾ ਆਖਦੀ ਜੋ,
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾਂ ਨੂੰ।

ਹੋਈ ਤਬਦੀਲੀ ਵੇਖ, ਹੁੰਦੇ ਹਾਂ ਹੈਰਾਨ ਅਸੀਂ,
ਕਈ ਵਾਰੀ ਬੈਠ ਬੈਠ, ਕੀਤਾ ਏ ਵਿਚਾਰਾਂ ਨੂੰ।
ਜਾਤ ਦੇ ਜੁਲਾਹੇ ਸੀ ਜੋ, ਬਣੇ ਸ੍ਰਦਾਰ ਬੈਠੇ,
ਬਣਨਾਂ ਜੁਲਾਹੇ ਪਿਆ, ਕਈਆਂ ਸ੍ਰਦਾਰਾਂ ਨੂੰ।
ਭੂਰ ਮਜ਼ਦੂਰ ਸਾਰੇ, ਕਾਰਾਂ ਪਏ ਖਰੀਦਦੇ ਨੇ,
ਮਾਲਕ ਮੁਰਬਿੱਆਂ ਦੇ, ਕੀਤਾ ਘੁਮਿਆਰਾਂ ਨੂੰ।
ਸੌ ਵਾਰੀ ਫਿੱਟੇ ਮੂੰਹ ਜੋ, ਫੇਰ ਵੀ ਨਾ ਆਖਦਾ ਏ,
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾਂ ਨੂੰ।

ਜਿਨ੍ਹਾਂ ਰੱਜ ਰੱਜ ਕੇ ਹੈ, ਮਾਣਿਆਂ ਪਿਆਰ ਉਹਦਾ,
ਓਹੀ ਜਾਣ ਸਕਦੇ ਨੇ, ਓਸ ਦੇ ਪਿਆਰਾਂ ਨੂੰ।
ਲੱਗੀ ਹੁੰਦੀ ਜਿਨ੍ਹਾਂ ਤਾਈਂ, ਪੀੜ ਉਹੀ ਜਾਣਦੇ ਨੇ,
ਫੁੱਲ ਆਖ ਛੱਡਦੇ ਨੇ, ਤਿਖੀਆਂ ਕਟਾਰਾਂ ਨੂੰ।
ਏਹੋ ਜਿਹਾ ਮਾਲੀ ਨਾਹੀਂ, ਲਭਣਾ ਜਹਾਨ ਵਿਚ,
ਦਿਤਾ ਏ ਪਿਆਰ ਜਿਨ੍ਹੇ, ਫੁੱਲਾਂ ਅਤੇ ਖਾਰਾਂ ਨੂੰ।
ਏਸ ਵਿਚ ਸ਼ੱਕ ਨਹੀਂ, ਬੱਚਾ ਬੁੱਢਾ ਜਾਣਦਾ ਏ,
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾਂ ਨੂੰ।

ਵੱਡ ਪ੍ਰਤਾਪੀ ਜੀ ਦੀ, ਹੁੰਦੀ ਜੇ ਨਾ ਕਿਰਪਾ ਤਾਂ,
ਕਿਨੇ ਏਥੇ ਕਰਨਾ ਸੀ, ਕਵੀ ਦਰਬਾਰਾਂ ਨੂੰ।
ਹੋਲੇ ਮੇਲੇ ਕਰਨੇ ਸੀ, ਕਿਨ੍ਹੇ ਇਨ੍ਹਾਂ ਪਿੰਡਾਂ ਵਿਚ,
ਸੁਣਨਾ ਸੀ ਕਿਨੇ ਆਕੇ, ਏਥੇ ਜਥੇਦਾਰਾਂ ਨੂੰ।
ਬੂੰਦੀਆਂ ਜਲੇਬੀਆਂ ਦੇ, ਲੰਗਰ ਨਾ ਹੁੰਦੇ ਏਥੇ,
ਦੋ ਵਜੇ ਉੱਠ ਕਿਨ੍ਹੇ, ਗਾਵਣਾ ਸੀ ਵਾਰਾਂ ਨੂੰ।
ਪੜ੍ਹਨ ਵਾਲੇ ਸੁਣਨ ਵਾਲੇ, ਸਾਰੇ ਆਖੋ ਜ਼ੋਰ ਨਾਲ।
ਗੁਰੂ ਪ੍ਰਤਾਪ ਆਂਦਾ, ਬੰਜਰੀਂ ਬਹਾਰਾਂ ਨੂੰ।

***

# ਨੂਰੀ ਦੀਦਾਰ

ਉਹ ਕਰਮਾਂ ਵਾਲੇ ਨੇ ਸਾਰੇ, ਜਿਨ੍ਹਾਂ ਨੂੰ ਪਿਆਰ ਮਿਲਿਆ ਸੀ।
ਗੁਰੂ ਪ੍ਰਤਾਪ ਸਿੰਘ ਜੀ ਦਾ, ਨੂਰੀ ਦੀਦਾਰ ਮਿਲਿਆ ਸੀ।

ਜੋ ਵੱਖਰਾ ਹੋ ਕੇ ਬਹਿੰਦਾ ਏ, ਗਲੀ ਦਾ ਕੱਖ ਹੋ ਜਾਂਦੈ।
ਜੋ ਉਸ ਦਾ ਹੋਕੇ ਰਹਿੰਦਾ ਏ, ਕੱਖਾਂ ਤੋਂ ਲੱਖ ਹੋ ਜਾਂਦੈ।
ਕਦੀ ਵੀ ਤੋਟ ਨਹੀਂ ਆਈ, ਐਸਾ ਭੰਡਾਰ ਮਿਲਿਆ ਸੀ।

ਪਵਿੱਤਰ ਚਰਨਾਂ ਵਿਚ ਬਹਿਕੇ, ਬੜਾ ਅਰਾਮ ਮਿਲਦਾ ਸੀ।
ਮਨੋਹਰ ਬਚਨ ਸੁਣ ਕੇ ਤੇ, ਬਿਨਸਦਾ ਭਰਮ ਦਿਲ ਦਾ ਸੀ।
ਕਦੀ ਗੰਮ ਛੋਹਣ ਨਹੀਂ ਦਿਤਾ, ਐਸਾ ਗੰਮਖਾਰ ਮਿਲਿਆ ਸੀ।

ਲੱਖਾਂ ਦੇ ਨੀਰਸ ਜੀਵਨ ਦੀ, ਤੁਸਾਂ ਰਫਤਾਰ ਬਦਲੀ ਸੀ।
ਕੱਨਾਂ ਵਿਚ ਦੇ ਕੇ ਗੁਰ ਮੰਤਰ, ਉਹਦੀ ਗੁਫ਼ਤਾਰ ਬਦਲੀ ਸੀ।
ਕਰਾਂਤੀਕਾਰੀ ਕੋਈ ਐਸਾ, ਹੀ ਪਹਿਲੀ ਵਾਰ ਮਿਲਿਆ ਸੀ।

ਦੁੱਖਾਂ ਦੀ ਖਾਣ ਹੈ ਦੁਨੀਆਂ, ਸੁਖਾਂ ਦੀ ਖਾਣ ਸਤਿਗੁਰ ਹੈ।
ਆਪੇ ਹੀ ਕਰਤਾ ਧਰਤਾ ਹੈ, ਤੇ ਜੀਵਨ ਪ੍ਰਾਨ ਸਤਿਗੁਰ ਹੈ।
ਗੁਨਾਹਾਂਗਾਰਾਂ ਭੁੱਲਿਆਂ ਨੂੰ, ਉਹ ਬਖ਼ਸ਼ਣ ਹਾਰ ਮਿਲਿਆ ਸੀ।

ਇਹ ਜ਼ਿੰਦਗੀ ਤੁਰਦੇ ਜਾਣਾ ਹੈ, ਕਿਤੇ ਵੀ ਬੱਸ ਨਹੀਂ ਕੋਈ।
ਤੇ ਕਿਸਮਤ ਵੱਖਰੀ ਵੱਖਰੀ ਏ, ਕਿਸੇ ਦੇ ਵੱਸ ਨਹੀਂ ਕੋਈ।
ਕਿਸੇ ਨੂੰ ਯਾਰ ਮਿਲਿਆ ਸੀ, ਕਿਸੇ ਇਕਰਾਰ ਮਿਲਿਆ ਸੀ।

***

# ਬੰਦਨਾ ਪ੍ਰਤਾਪ ਗੁਰੂ ਨੂੰ

ਬੰਦਨਾਂ ਪ੍ਰਤਾਪ ਗੁਰੂ ਨੂੰ, ਦੇਵੋਂ ਹੱਥ ਜੋੜ ਜੀ।
ਕੱਢਿਆ ਏ ਜਿਨ੍ਹੇ ਸਾਡੇ, ਜਨਮਾਂ ਦਾ ਕੋਹੜ ਜੀ।

ਮੰਜ਼ਲ ਨਾ ਮਕਸਦ ਕੋਈ, ਫਿਰਦੇ ਸਾਂ ਮਾਰੇ ਮਾਰੇ।
ਕੀਤੀ ਏ ਕਿਰਪਾ ਸਤਿਗੁਰ, ਗਏ ਹਾਂ ਲੱਗ ਕਿਨਾਰੇ।
ਨਹੀਂ ਤਾਂ ਤੁਫਾਨ ਸਮੇਂ ਦਾ, ਲੈ ਜਾਂਦਾ ਰੋਹੜ ਜੀ।

ਉਹਦੇ ਉਪਦੇਸ਼ਾਂ ਸਾਡੀ, ਰਾਹ ਰੁਸ਼ਨਾਈ ਏ।
ਜ਼ਿੰਦਗੀ ਇਹ ਮੌਤ ਦੇ ਮੂੰਹੋਂ, ਵਾਪਸ ਮੁੜ ਆਈ ਏ।
ਕਟਿੱਆ ਏ ਤਾਂ ਹੀ ਸਾਡੇ, ਜੀਵਨ ਨੇ ਮੋੜ ਜੀ।

ਸਾਨੂੰ ਦੇ ਨਾਮ ਦੀ ਦੌਲਤ, ਮਾਲਾ ਮਾਲ ਕਰਿਆ ਸੀ।
ਭਾਂਡਾ ਸੀ ਖਾਲੀ ਸਾਡਾ, ਨੱਕੋ ਨੱਕ ਭਰਿਆ ਸੀ।
ਮੁੱਕੀ ਏ ਉੱਕਾ ਸਾਡੀ, ਝਾਕ ਤੇ ਹੋੜ ਜੀ।

ਭੁੱਲੇ ਸਾਂ ਭਟਕੇ ਫਿਰਦੇ, ਸੱਚੇ ਗੁਰੂ ਰਾਹ ਵਿਖਾਈ।
ਫੜ ਕੇ ਤੇ ਬਾਹੋਂ ਸਾਨੂੰ, ਚਲਣ ਦੀ ਜਾਚ ਸਿਖਾਈ।
ਚੁੱਗੇ ਨੇ ਸਤਿਗੁਰ ਸਾਡੇ, ਰਾਹਾਂ 'ਚੋਂ ਰੋੜ ਜੀ।

ਸੇਵਕਾਂ ਦੇ ਕੰਮ ਸਵਾਰੇ, ਹੁੰਦਾ ਹਰ ਥਾਂ ਸਹਾਈ।
ਉਹਦਾ ਜੋ ਹੋ ਕੇ ਰਹਿੰਦਾ, ਉਹਨੂੰ ਫਿਰ ਕਮੀਂ ਨਾ ਕਾਈ।
ਕਰਦਾ ਬਿਨ ਮੰਗਿਆਂ ਪੂਰੀ, ਲੋੜ ਤੇ ਥੋੜ ਏ।

***

# ਗੁਰ ਪ੍ਰਤਾਪ ਜਪੋ

ਗੁਰ ਪ੍ਰਤਾਪ ਜਪੋ ਭਾਈ ਸਾਰੇ।
ਸਭ ਦੇ ਵਿਗੜੇ ਕਾਜ ਸਵਾਰੇ।

ਸੌਂਦਾ ਜਾਗਦਾ ਉਠਦਾ ਬਹਿੰਦਾ।
ਸਾਡੇ ਨਾਲ ਹਮੇਸ਼ਾਂ ਰਹਿੰਦਾ।
ਉੱਚੇ ਨੀਵੇਂ ਹੌਲੇ ਭਾਰੇ।

ਉਹ ਸਭਨਾ ਦਾ ਦਾਤਾ ਸਾਂਝਾ।
ਓਸ ਦਰੋਂ ਕੋਈ ਮੁੜੇ ਨਾ ਵਾਂਝਾ।
ਬਖ਼ਸ਼ਸ਼ ਕਰਕੇ ਭਰੇ ਭੰਡਾਰੇ।

ਸਗਲੀ ਉਹਨੇ ਸੂਤ ਪਰੋਈ।
ਉਹਦੀ ਕੀਤੀ ਸਗਲੀ ਹੋਈ।
ਡੁਬਦੇ ਤਾਰੇ ਲਾਏ ਕਿਨਾਰੇ।

ਉਸਦੇ ਸਾਹਵੇਂ ਖੜਦਾ ਕੋਈ ਨਾ।
ਆਕੜਖਾਨ ਵੀ ਅੜਦਾ ਕੋਈ ਨਾ।
ਚਰਨਾ ਉਤੇ ਝੁਕਦੇ ਸਾਰੇ।

ਉਹਦਾ ਕੋਈ ਵੀ ਭੇਤ ਨਾ ਪਾਵੇ।
ਜਿਉਂ ਭਾਵੇ ਉਹ ਤਿਵੇਂ ਚਲਾਵੇ।
ਨਹੀਂ ਕਿਸੇ ਦੇ ਚਲਦੇ ਚਾਰੇ।

ਹਰ ਜ਼ਰੇ ਹਰ ਕਣ ਵਿਚ ਰਹਿੰਦਾ।
ਸਭ ਨੂੰ ਹਰਦੰਮ ਵੇਖਦਾ ਰਹਿੰਦਾ।
ਭਾਵੇਂ ਲੁੱਕ ਛੁੱਪ ਕਰੀਏ ਕਾਰੇ।

* * *

# ਸਾਨੂੰ ਤਾਰ ਦਿਤਾ ਏ

ਅੱਟਲ ਪ੍ਰਤਾਪ ਗੁਰੂ ਨੇ ਸਾਡਾ, ਜਨਮ ਸਵਾਰ ਦਿਤਾ ਏ।
ਸਾਡੇ ਕੰਨ ਵਿਚ ਦੇ ਗੁਰਮੰਤਰ, ਸਾਨੂੰ ਤਾਰ ਦਿਤਾ ਏ।

ਉਸ ਐਸੀ ਕਿਰਪਾ ਕੀਤੀ, ਸਭ ਨੂੰ ਸਬਕ ਅਜੇਹਾ ਦਿੱਤਾ।
ਜਿਸ ਕਰਕੇ ਸੁਧਰੀ ਜ਼ਿੰਦਗੀ, ਨਾਲੇ ਸੁਥਰਾ ਹੋ ਗਿਆ ਕਿੱਤਾ।
ਦਾਤੇ ਨਵਜੀਵਨ ਦਾ ਆਕੇ, ਨਵਾਂ ਵਿਚਾਰ ਦਿਤਾ ਏ।

ਸਮਾਂ ਬੜਾ ਕੀਮਤੀ ਸ਼ੈ ਜੇ, ਬੀਤਿਆ ਮੁੜਕੇ ਹੱਥ ਨਾ ਆਉਣਾ।
ਜਿਨ੍ਹੇ ਇਸਨੂੰ ਵਿਅਰਥ ਗੁਆਇਆ, ਉਹਨੂੰ ਫੇਰ ਪਊ ਪਛਤਾਉਣਾ।
ਜਿਸਨੇ ਕਦਰ ਸਮੇਂ ਦੀ ਕੀਤੀ, ਸਮੇਂ ਉਸਾਰ ਦਿਤਾ ਏ।

ਸਾਰੇ ਸੁੱਚੀ ਕਿਰਤ ਕਮਾਇਓ, ਸੇਵਾ ਕਰਿਓ ਵੰਡਕੇ ਖਾਇਓ।
ਭੁੱਲਕੇ ਹੱਕ ਪਰਾਇਆ ਖਾਕੇ, ਲਾਲਚ ਲੱਗ ਨਾ ਜਨਮ ਗਵਾਇਓ।
ਦੇ ਕੇ ਸੁਲਜੀ ਸੁਧਰੀ ਸਿਖਿਆ, ਜੀਵਨ ਸੁਧਾਰ ਦਿਤਾ ਏ।

ਬਰਕਤ ਬੜੀ ਏਕਤਾ ਅੰਦਰ, ਸਭਨਾ ਇਕ ਮਿੱਕ ਹੋ ਕੇ ਰਹਿਣਾ।
ਜਪਣਾ ਨਾਮ ਤੇ ਪੜ੍ਹਨੀ ਬਾਣੀ, ਮੰਨਣਾ ਆਪਣੇ ਗੁਰ ਦਾ ਕਹਿਣਾ।
ਸਾਨੂੰ ਦੇ ਕੇ ਸੱਚੇ ਗਹਿਣੇ, ਖ਼ੂਬ ਸ਼ਿੰਗਾਰ ਦਿਤਾ ਏ।

ਸਭ ਏਥੇ ਹੀ ਰਹਿ ਜਾਣਾ, ਕੁਝ ਵੀ ਨਾਲ ਕਿਸੇ ਨਾ ਜਾਣਾ।
ਤੁਸੀਂ ਮਾਲ ਬਿਗਾਨੇ ਤਾਈਂ, ਭੁੱਲ ਕੇ ਹੱਥ ਕਦੀ ਨਾ ਲਾਣਾ।
ਏਸ ਹੱਕ ਪਰਾਏ ਨੇ, ਕਈਆਂ ਨੂੰ ਮਾਰ ਦਿਤਾ ਏ।

ਉਹਨਾਂ ਕੌਮ ਉਸਾਰੀ ਕੀਤੀ, ਹਰ ਥਾਂ ਪੰਥ ਦਾ ਮਾਨ ਵਧਾਇਆ।
ਡੱਟ ਕੇ ਲੜੇ ਅਜ਼ਾਦੀ ਖਾਤਰ, ਲੜ ਕੇ ਦੇਸ਼ ਅਜ਼ਾਦ ਕਰਾਇਆ।
ਸਿਰ ਤੋਂ ਦੇਸ਼ ਕੌਮ ਦਾ ਸਾਰਾ, ਕਰਜ ਉਤਾਰ ਦਿਤਾ ਏ।

***

# ਯਾਦਾਂ ਦਾ ਹੜ

ਮੇਰੇ ਪਿਆਰੇ ਗੁਰ ਪ੍ਰਤਾਪ ਜੀਓ,
ਮੈਂ ਧਿਆਨ ਤੁਹਾਡਾ ਧਰਦਾ ਹਾਂ।
ਓਦੋਂ ਸਾਰੀ ਦੁਨੀਆਂ ਭੁੱਲ ਜਾਨਾਂ,
ਜਦੋਂ ਯਾਦ ਤੁਹਾਨੂੰ ਕਰਦਾ ਹਾਂ।
ਮੈਂ ਬੇਸੁੱਧ ਬੌਰਾ ਹੋ ਜਾਨਾਂ,
ਕੋਈ ਪੀੜ ਅਨੋਖੀ ਜਰਦਾ ਹਾਂ।
ਕਦੀ ਆਪੇ ਖਿੜ ਖਿੜ ਹਸਦਾ ਹਾਂ,
ਕਦੀ ਯਾਦ 'ਚ ਹੌਕੇ ਭਰਦਾ ਹਾਂ।
ਕਈ ਵਾਰੀ ਯਾਦਾਂ ਤੇਰੀਆਂ ਦਾ,
ਕੋਈ ਹੜ ਜਿਹਾ ਹੀ ਆ ਜਾਂਦੈ।
ਨਹੀਂ ਰੁਕਦਾ ਫੇਰ ਇਹ ਰੋਕਿਆਂ ਵੀ,
ਸਭ ਵੱਟਾ ਬੰਨੇ ਢਾਹ ਜਾਂਦੈ।

ਮੈਂ ਪਿਛਲੇ ਕਈਆਂ ਸਾਲਾਂ ਤੋਂ,
ਜਸ ਤੇਰਾ ਲਿਖਦਾ ਗਾਉਂਦਾ ਹਾਂ।
ਤੇਰਾ ਪਿਆਰ ਪਵਿੱਤਰ ਗੰਗਾ ਏ,
ਮੈਂ ਇਸ ਵਿਚ ਟੁੱਬੀਆ ਲਾਉਂਦਾ ਹਾਂ।
ਇਹ ਲਿਖਣਾ ਮੇਰਾ ਕਿੱਤਾ ਨਹੀਂ।
ਨਾ ਇਸ ਤੋਂ ਰੋਜ਼ੀ ਕਮੌਂਦਾ ਹਾਂ।
ਮੈਂ ਆਪਣੀ ਕਿਰਤ ਕਮਾਈ ਕਰ,
ਪਿਆ ਆਪਣਾ ਝੱਟ ਲਗੌਂਦਾ ਹਾਂ।
ਮੈਂ ਨਿਰਸੁਆਰਥ ਲਿਖਿਆ ਏ,
ਕਦੀ ਕਿਸੇ ਤੋਂ ਪੰਜੀ ਮੰਗੀ ਨਹੀਂ।
ਤੁਸਾਂ ਐਸੀ ਕਿਰਪਾ ਕੀਤੀ ਏ,
ਮੈਨੂੰ ਆਈ ਕਦੇ ਵੀ ਤੰਗੀ ਨਹੀਂ।

ਤੇਰੇ ਘਰ ਨੂੰ ਗੁਰ ਪ੍ਰਤਾਪ ਜੀਓ,
ਕਿਸੇ ਚੰਦਰੇ ਕੀ ਕਰ ਛਡਿੱਆ ਏ।
ਕਿਸ ਦੁੱਧ ਵਿਚ ਕਾਂਜੀ ਘੋਲੀ ਏ,
ਕਿਸ ਵੈਰ ਪੁਰਾਨਾ ਕਢਿੱਆ ਏ।
ਕਿਸ ਫੁੱਟ ਦਾ ਬੂਟਾ ਲਾਇਆ ਏ,
ਅਤੇ ਬੋਹੜ ਏਕਤਾ ਵਢਿੱਆ ਏ।
ਤੇਰੇ ਹਸਦੇ ਵਸਦੇ ਵਿਹੜੇ ਵਿਚ,
ਕਿਸ ਸੇਹ ਦਾ ਤਕਲਾ ਗੱਡਿਆ ਏ।
ਕਰੋ ਕਿਰਪਾ ਗੁਰ ਪ੍ਰਤਾਪ ਜੀਉ,
ਇਹ ਰੂਪ ਨਾ ਸਾਡਾ ਵੱਟ ਹੋਵੇ।
ਪ੍ਰਤੀਤ ਬਣੀ ਰਹੇ ਗੁਰੂ ਘਰ ਤੇ,
ਵਿਸ਼ਵਾਸ਼ ਨਾ ਸਾਡਾ ਘੱਟ ਹੋਵੇ।

ਅਸੀਂ ਨ੍ਹੇਰੇ ਰਾਹ ਰੁਸ਼ਨਾਏ ਨੇ,
ਅਸੀਂ ਮੱਲਾਂ ਮੱਲ ਕੇ ਆਏ ਹਾਂ।
ਰਸਤੇ ਦੀਆਂ ਰੋਕਾਂ ਟੋਕਾਂ ਨੂੰ,
ਪੈਰਾਂ ਹੇਠ ਦਲ ਕੇ ਆਏ ਹਾਂ,
ਅਜੇ ਹੋਰ ਵੀ ਅਗੇ ਜਾਣਾ ਹੈ,
ਬੜੀ ਦੂਰੋਂ ਚੱਲ ਕੇ ਆਏ ਹਾਂ।
ਏਥੇ ਆ ਕੇ ਹੁਣ ਕੀ ਹੋਇਆ ਏ,
ਜਦੋਂ ਪਿਛੋਂ ਰਲ ਕੇ ਆਏ ਹਾਂ।
ਅਸਾਂ ਜੋ ਵੀ ਵੱਟਿਆ ਖੱਟਿਆ ਏ,
ਇਹਨੂੰ ਐਵੇਂ ਵਿਅਰਥ ਗੁਆਈਏ ਨਾ।
ਜੋ ਆਪ ਉਸਾਰੀ ਕੀਤੀ ਏ,
ਉਹਨੂੰ ਆਪਣੇ ਹੱਥੀ ਢਾਈਏ ਨਾ।

ਸਾਡੇ ਲਈ ਵੱਡ ਪ੍ਰਤਾਪੀ ਦਾ,
ਉਪਕਾਰ ਭੁਲਾਣਾ ਔਖਾ ਏ।
ਦਿਤਾ ਜੋ ਵਾਂਗਰ ਪੁੱਤਰਾਂ ਦੇ,
ਉਹ ਪਿਆਰ ਭੁਲਾਣਾ ਔਖਾ ਏ।
ਗੰਮ ਲੈ ਕੇ ਖੁਸ਼ੀਆਂ ਦਿੰਦਾ ਜੋ,
ਗੰਮਖ਼ਾਰ ਭੁਲਾਣਾ ਔਖਾ ਏ।
ਜੋ ਯਾਰ ਸੀ ਮਾੜੇ ਤਗੜੇ ਦਾ,
ਉਹ ਯਾਰ ਭੁਲਾਣਾ ਔਖਾ ਏ।
ਇਕ ਪਲ ਵੀ ਉਹਨੂੰ ਭੁੱਲ ਜਾਈਏ,
ਇਹ ਸਾਡੇ ਤੋਂ ਨਾ ਥੀਂਦਾ ਏ।
ਉਹ ਕੂਕਾ ਕਾਹਦਾ ਕੂਕਾ ਏ,
ਜੋ ਉਹਨੂੰ ਭੁੱਲ ਕੇ ਜੀਂਦਾ ਏ।

ਮੇਰੇ ਰਾਮ ਹਰੀ ਪ੍ਰਤਾਪ ਜੀਉ,
ਦਰਬਾਰ ਤੁਹਾਡਾ ਵਸਦਾ ਰਹੇ।
ਕੋਈ ਕਹੇ ਨਿਥਾਵੇਂ ਸਾਨੂੰ ਨਾ,
ਘਰ ਬਾਰ ਅਸਾਡਾ ਵਸਦਾ ਰਹੇ।
ਤੇਰਾ ਕੂਕਾ ਰਹਿੰਦਾ ਜਿੱਥੇ ਵੀ,
ਉਥੇ ਸੋਹਣਾ ਡਾਢਾ ਵਸਦਾ ਰਹੇ।
ਤੇਰੇ ਚਰਨਾ ਦੇ ਸੰਗ ਜੁੜਿਆ ਰਹੇ,
ਨਜ਼ਦੀਕ ਦੁਰਾਡਾ ਵਸਦਾ ਰਹੇ।
ਹਰ ਹਿਰਦਾ ਗਦ ਗਦ ਹੋਇਆ ਏ,
ਹਰ ਚਿਹਰੇ ਤੇ ਮੁਸਕਾਨਾਂ ਨੇ।
ਜਗਜੀਤ ਗੁਰੂ ਦੇ ਹੱਥਾਂ ਵਿਚ,
ਅੱਜ ਪੰਥ ਦੀਆਂ ਉਚੀਆਂ ਸ਼ਾਨਾ ਨੇ।

***

# ਨਹੀਂ ਰੀਸਾਂ ਗੁਰ ਪ੍ਰਤਾਪ ਦੀਆਂ

ਨਹੀਂ ਰੀਸਾਂ ਗੁਰ ਪ੍ਰਤਾਪ ਦੀਆਂ, ਜਿਸ ਕਲਰੀਂ ਫੁੱਲ ਖਿੜਾਏ।
ਰੀਠੇ ਜਿਸ ਨੇ ਮਿੱਠੇ ਕੀਤੇ, ਅੰਬ ਅੱਕਾਂ ਨੂੰ ਲਾਏ।

ਆਦਮ ਜਾਤ ਪਸ਼ੂ ਕੀ ਪੰਛੀ, ਸਭ ਨੇ ਪ੍ਰੀਤਾਂ ਪਾਈਆਂ।
ਮਾੜੇ ਤਗੜੇ ਇਕ ਬਰਾਬਰ, ਲਾਕੇ ਤੋੜ ਨਿਭਾਈਆਂ।
ਗਾਊਆਂ ਅਤੇ ਗ਼ਰੀਬਾਂ ਦਾ ਉਹ, ਬਣ ਕੇ ਮਸੀਹਾ ਆਏ।

ਘਰ ਜਿਨ੍ਹਾਂ ਦੇ ਸਾਈਕਲ ਨਹੀਂ ਸੀ, ਕੋਲ ਉਹਨਾ ਦੇ ਕਾਰਾਂ।
ਬਿਜ਼ਨਸ ਅਤੇ ਜ਼ਮੀਨਾ ਵਾਲੇ, ਲੁਟਦੇ ਮੌਜ ਬਹਾਰਾਂ।
ਰੰਗਲੇ ਬੰਗਲੇ ਬਖ਼ਸ਼ ਉਹਨਾਂ ਨੇ, ਕੰਗਲੇ ਸੇਠ ਬਨਾਏ।

ਲੋਕੀਂ ਘਰ ਤੋਂ ਬੇਘਰ ਹੋ ਗਏ, ਹੋਇ ਜੱਦ ਬਟਵਾਰੇ।
ਉਜੱੜ ਪੁੱਜੜ ਆਏ ਸਾਰੇ, ਫਿਰਦੇ ਮਾਰੇ ਮਾਰੇ।
ਅੱਟਲ ਪ੍ਰਤਾਪੀ ਕਿਰਪਾ ਕੀਤੀ, ਉਜੱੜੇ ਫੇਰ ਵਸਾਏ।

ਭਜਨ ਪਾਠ ਤੇ ਹਮਨ ਵਰਨੀਆਂ, ਘਰ ਘਰ ਲੰਗਰ ਲਾਇਆ।
ਹੱਥ ਵਿਚ ਉੱਨ ਦੀ ਮਾਲਾਂ ਦੇ ਕੇ, ਨਾਨਕ ਨਾਮ ਜਪਾਇਆ।
ਵਿਹਲਾ ਨਾ ਕੋਈ ਬੈਠਣ ਦਿਤਾ, ਸੱਭੇ ਕਾਰੇ ਲਾਏ।

ਅੰਮ੍ਰਿਤ ਨਾਮ ਪਦਾਰਥ ਜਾਕੇ, ਵਿਚ ਪ੍ਰਦੇਸਾਂ ਵੰਡਿਆ।
ਥਿੜਕਿਆਂ, ਡੋਲਿਆਂ ਟੁੱਟਿਆਂ ਤਾਈ, ਫੇਰ ਸਿੱਖੀ ਸੰਗ ਗੰਢਿਆ।
ਸਦਾ ਬਹਾਰ ਖਿੜੇ ਜੋ ਰਹਿੰਦੇ, ਐਸੇ ਬੂਟੇ ਲਾਏ।

* * *

## ਧੁਮਾਂ ਧੁੱਮੀਆਂ

ਧੁਮਾਂ ਧੁੱਮੀਆਂ ਨੇ ਚਾਰ ਚੌਫੇਰੇ, ਗੁਰੂ ਪ੍ਰਤਾਪ ਦੀਆਂ।
ਗੱਲਾਂ ਹੁੰਦੀਆਂ ਨੇ ਸ਼ਾਮ ਸਵੇਰੇ, ਉਹਦੇ ਜੱਪ ਜਾਪ ਦੀਆਂ।

ਸੁੱਚ ਸੋਧ ਬਾਣੀ ਨਾਲ, ਟੁਟਿਆਂ ਨੂੰ ਜੋੜਿਆ।
ਦੇ ਕੇ ਉਪਦੇਸ਼ ਸੱਚਾ, ਪੁੱਠੇ ਰਾਹੋਂ ਹੋੜਿਆ।
ਜੜ੍ਹਾਂ ਪੁਟੀਆਂ ਨੇ ਫੜ ਫੜ ਮੁੱਢੋਂ, ਪਾਖੰਡ ਅਤੇ ਪਾਪ ਦੀਆਂ।

ਲੋੜਵੰਦਾ ਤਾਈਂ ਜਾਕੇ, ਘਰ ਘਰ ਦਾਨ ਦਿਤਾ।
ਖਾਣਾ ਪੀਣਾ ਰਹਿਣਾ ਸਹਿਣਾ, ਜੀਵਣ ਗਿਆਨ ਦਿਤਾ।
ਜਾਚਾਂ ਸਾਰਿਆਂ ਨੂੰ ਦਸੀਆਂ ਬੁਲਾ ਕੇ, ਪੀਆ ਦੇ ਮਿਲਾਪ ਦੀਆਂ।

ਲੰਮੀਆਂ ਤੇ ਚੌੜੀਆਂ ਨੇ, ਉਹਦੀਆਂ ਕਹਾਣੀਆਂ।
ਕਰਾਂ ਜੇ ਬਿਆਨ ਮੈਥੋਂ, ਕਹੀਆਂ ਨਾਹੀਂ ਜਾਣੀਆਂ।
ਨਹੀਂ ਮੁੱਕਦੀਆਂ ਲਿਖਲਿਖ ਹਾਰੇ, ਸਿਫਤਾਂ ਨੇ ਆਪਦੀਆਂ।

ਉਚਿੱਆਂ ਦੇ ਵਿਚ ਉਹਦਾ, ਬੜਾ ਉੱਚਾ ਨਾਂ ਹੈ।
ਸੇਵਕਾਂ ਦੇ ਦਿਲਾਂ ਵਿਚ, ਮਾਨਯੋਗ ਥਾਂ ਹੈ।
ਘੱਟ ਜੱਗ ਉਤੇ ਹਸਤੀਆਂ ਨੇ ਹੋਈਆਂ, ਉਹਦੇ ਹਾਣ ਨਾਪ ਦੀਆਂ।

ਸੋਭਾ ਸੁਣ ਸੁਣ ਲੋਕੀਂ, ਉਹਦੇ ਦਰ ਆਉਂਦੇ ਨੇ।
ਸੁੱਖੀਆਂ ਤੇ ਮੰਗੀਆਂ ਮੁਰਾਂਦਾਂ, ਸਦਾ ਪਾਉਂਦੇ ਨੇ।
ਦਾਤਾ ਵਰਾਂ ਦਾ ਉਹ ਵਰ ਘਰ ਦੇਵੇ, ਸੋਚੇ ਨਾ ਸਰਾਪ ਦੀਆਂ।

ਪੁੱਤਾਂ ਵਾਂਗ ਜਾਣ ਜਿਨ੍ਹੇ, ਸਾਨੂੰ ਵੀ ਪਿਆਰਿਆ ਸੀ।
ਫੜ ਸਾਡੀ ਉਂਗਲੀ ਤੇ, ਤੋਰਿਆ ਖਲ੍ਹਾਰਿਆ ਸੀ।
ਕਿਉਂ ਨਿੰਦਿਆ ਤੇ ਚੁਗਲੀਆਂ ਕਰੀਏ, ਆਪਣੇ ਹੀ ਬਾਪ ਦੀਆਂ।

***

# ਜ਼ਿੰਦਗੀ ਬਨਾਈ ਏ

ਗੁਰੂ ਪ੍ਰਤਾਪ ਸਾਡੀ, ਜ਼ਿੰਦਗੀ ਬਨਾਈ ਏ।
ਲੋਕ ਪ੍ਰਲੋਕ ਦੋਹਾਂ, ਥਾਵਾਂ ਦਾ ਸਹਾਈ ਏ।

ਸਾਡੇ ਉਤੇ ਉਹਨਾਂ ਬੜਾ, ਕਰਮ ਕਮਾਇਆ ਸੀ।
ਜੀਵਨ ਦੇ ਯੋਗ ਸਾਨੂੰ, ਉਹਨਾਂ ਨੇ ਬਨਾਇਆ ਸੀ।
ਕੀਤੀ ਹਰ ਵੇਲੇ ਕਾਮਯਾਬ ਅਗਵਾਈ ਏ।

ਉਹਨਾਂ ਨੇ ਹੀ ਦੱਸੀਆਂ ਸੀ, ਲਾਉਣੀਆਂ ਉਡਾਰੀਆਂ।
ਚੱਪਾ ਚੱਪਾ ਗਾਹੀਆਂ ਅਸਾਂ, ਗਗਨਾ ਨੇ ਸਾਰੀਆਂ।
ਪੈਰ ਪੈਰ ਉਤੇ ਸਦਾ, ਫਤਹਿ ਅਸਾਂ ਪਾਈ ਏ।

ਸਦਾ ਹੀ ਮਾਨੁੱਖਤਾ ਤੇ, ਬੜਾ ਉਪਕਾਰ ਕੀਤਾ।
ਕੱਢੀਆਂ ਕੁਰੀਤੀਆਂ ਤੇ, ਨੀਤਾਂ 'ਚ ਸੁਧਾਰ ਕੀਤਾ।
ਫਲਦੀ ਨਾ ਕਦੇ, ਬਦਨੀਤੀ ਦੀ ਕਮਾਈ ਏ।

ਕੌਡੀਆਂ ਦੇ ਢੇਰ ਉਤੇ, ਕਿਤੇ ਭੁੱਲ ਜਾਇਉ ਨਾ।
ਲਾਲਚਾਂ ਦੇ ਵੱਸ ਹੀਰਾ, ਜਨਮ ਗਵਾਇਉ ਨਾ।
ਜੱਗ ਉਤੇ ਜ਼ਿੰਦਾ ਰਹਿਣੀ, ਸਦਾ ਹੀ ਸਚਾਈ ਏ।

ਸੱਚਾ ਨਾਮ ਧਨ ਸਦਾ, ਖੱਟਿਓ ਕਮਾਇਓ ਜੇ।
ਤੋਟ ਨਾਹੀਂ ਔਣੀ ਕਦੇ, ਜਿਨ੍ਹਾਂ ਚਾਹੇ ਖਾਇਓ ਜੇ।
ਸੱਚੇ ਧਨ ਵਾਲੇ ਨੂੰ ਨਾ, ਤੋਟ ਕਦੇ ਆਈ ਏ।

* * *

# ਦਰਸ਼ਨ ਰੱਬ ਦਾ

ਪ੍ਰਤਾਪ ਗੁਰੂ ਇੰਝ, ਫਬੱਦਾ ਸੀ।
ਜਿਵੇਂ ਦਰਸ਼ਨ ਹੁੰਦਾ ਰੱਬ ਦਾ ਸੀ।

ਉਹ ਪ੍ਰਵਦਗਾਰ, ਅਪਾਰ ਅਥਾਹ।
ਕੋਈ ਭੇਦ ਨਾ ਉਸਦਾ, ਸੱਕਿਆ ਪਾ।
ਕਿਸੇ ਇਕ ਦਾ ਨਹੀਂ, ਉਹ ਸੱਭ ਦਾ ਸੀ।

ਉਹਨੂੰ ਇਕ ਚਿੱਤ ਹੋ ਕੇ ਧਿਆਉਂਦਾ ਨਹੀਂ।
ਮਨ ਮੂਰਖ ਗੁਰ ਦਰ ਆਉਂਦਾ ਨਹੀਂ।
ਇਹ ਦਰ ਤਾਂ ਸਾਰੇ ਜੱਗ ਦਾ ਸੀ।

ਇਹ ਦੁਨੀਆਂ ਗੋਰਖ ਧੰਦਾ ਏ।
ਵਿਚ ਇਸ ਦੇ ਉਲਝਿਆ ਬੰਦਾ ਏ।
ਨਾ ਰਾਹ ਨਿਕਲਣ ਦਾ ਲੱਭਦਾ ਸੀ।

ਕੋਈ ਪਾਵੇਗਾ ਜਾਂ ਖੋਹਵੇਗਾ।
ਕੀ ਹੋਇਆ ਏ ਕੀ ਹੋਵੇਗਾ।
ਪਤਾ ਭੂਤ ਭਵਿੱਖ ਨਾ ਅੱਬ ਦਾ ਸੀ।

ਗੁਰੂ ਚੀਨੀ ਦੇ ਅਸਵਾਰ ਜਿਹਾ।
ਸੀ ਸੋਹਣਾ ਕ੍ਰਿਸ਼ਨ ਮੁਰਾਰ ਜਿਹਾ।
ਕੀ ਵਰਨਣ ਉਹਦੀ ਛੱਬ ਦਾ ਸੀ।

ਜੋ ਸ਼ੇਰਾਂ ਵਾਂਗੂੰ ਬੁੱਕਦਾ ਸੀ।
ਕਿਸੇ ਅੱਗੇ ਜੋ ਨਾ ਝੁੱਕਦਾ ਸੀ।
ਉਹਦੇ ਸਾਹਮਣੇ ਉਹ ਵੀ ਦੱਬਦਾ ਸੀ।

***



## ਗੁਰੂ ਘਰ

ਉਹ ਪਿੰਡ ਵੱਡਭਾਗਾ ਹੋਇਆ।
ਜਿੱਥੇ ਗੁਰੂ ਰਾਮ ਸਿੰਘ ਆਏ।
ਉਹ ਧਰਤ ਸੁਹਾਵੀ ਹੋਈ,
ਜਿੱਥੇ ਚਰਨ ਗੁਰਾਂ ਨੇ ਪਾਈ।
ਉਹ ਲੋਕ ਸੁਹੇਲੇ ਹੋਇ,
ਰੱਜ ਦਰਸ਼ ਜਿਨ੍ਹਾ ਨੇ ਪਾਏ।
ਸਭ ਵਣ ਤ੍ਰਿਣ ਮਹਿਕੇ ਮੌਲੇ,
ਤੇ ਰੰਗ ਬਸੰਤੀ ਲਾਏ।
ਅੱਜ ਖਿੜ ਖਿੜ ਮਹਿਕਾਂ ਵੰਡਦੇ,
ਸੀ ਕਲ੍ਹ ਜਿਹੜੇ ਮੁਰਝਾਏ।
ਅਣਖਾਂ ਨੇ ਲਈ ਅੰਗੜਾਈ,
ਪਿਆ ਜੋਸ਼ ਉਬਾਲੇ ਖਾਏ।
ਜ਼ਾਲਮ ਸੀ ਥਰ ਥਰ ਕੰਬਿਆ,
ਮਾਸੂਮਾਂ ਸ਼ਗਨ ਮਨਾਏ।
ਜਕੜੀ ਹੋਈ ਸੰਗਲਾਂ ਅੰਦਰ,
ਮਾਂ ਭਾਰਤ ਵੀ ਮੁਸਕਾਏ।
ਜਿਹਦਾ ਦੁਨੀਆਂ ਉਤੇ ਨਾ ਏਂ।
ਜਿਹਦੀ ਵਾਂਗ ਸਵਗਾ ਛਾਂ ਏਂ।
ਜਿਸ ਦਿਲ ਵਿਚ ਸਭ ਲਈ ਥਾਂ ਏਂ।
ਉਹ ਭੈਣੀ ਸਾਹਿਬ ਗਰਾਂ ਏ।

ਉਸ ਚਮਨ ਤੇ ਜੋਬਨ ਆਇਆ, ਉਹ ਬਣਿਆ ਜਿਸਦਾ ਮਾਲੀ।
ਸਿੱਖੀ ਦੀ ਫੁਲਵਾੜੀ ਉਸ, ਪੁੱਤਰਾਂ ਵਾਂਗ ਸੰਭਾਲੀ।
ਉਹਨਾਂ ਘਰ ਘਰ ਅੰਦਰ ਸੁੱਟੀ, ਇਕ ਚਿਣਗ ਅਜ਼ਾਦੀ ਵਾਲੀ।
ਫਿਰ ਆਪ ਗੱਡੇ ਬਹਿ ਤੁਰਿਆ, ਲੈ ਉਤੇ ਕਮਲੀ ਕਾਲੀ।
ਛੋਟੇ ਬੁੱਧ ਸਿੰਘ ਵੀਰ ਨੂੰ, ਸਭ ਸੌਂਪ ਗਿਆ ਰਖਵਾਲੀ।
ਉਹਨੇ ਰਤਾ ਘਟਣ ਨਾ ਦਿਤੀ, ਕਿਸੇ ਬੂਟੇ ਦੀ ਹਰਿਆਲੀ।
ਉਸ ਪੰਥ ਬਚਾਈ ਰੱਖਿਆ, ਤੇ ਘਾਲ ਅਨੋਖੀ ਘਾਲੀ।
ਤੇ ਦੇਸ਼ ਪਿਆਰ ਦੀ ਜੋਤੀ, ਹਰ ਹਿਰਦੇ ਅੰਦਰ ਬਾਲੀ।

ਹਰ ਜੀਭ ਤੇ ਜੀਹਦਾ ਨਾ ਏਂ।
ਹਰ ਹਿਰਦੇ ਜੀਹਦੀ ਥਾਂ ਏਂ।
ਜੀਹਦਾ ਭੈਣੀ ਸਾਹਿਬ ਗਰਾਂ ਏਂ।
ਉਹਦਾ ਗੁਰੂ ਹਰੀ ਸਿੰਘ ਨਾਂ ਏਂ।

ਅਸਾਂ ਸ਼ਾਂਤ ਰਹਿਕੇ ਲੜਨੈ, ਸਭ ਨੂੰ ਸਮਝਾਈ ਰੱਖਿਆ।
ਮੰਜ਼ਲ ਵੱਲ ਹੌਲੀ ਹੌਲੀ, ਪਰ ਕਦਮ ਵਧਾਈ ਰੱਖਿਆ।
ਹਰ ਵੇਲੇ ਤਾਂਗ ਦਾ ਸੁਰਮਾਂ, ਅੱਖਾਂ ਵਿਚ ਪਾਈ ਰੱਖਿਆ।
ਯਾਦਾਂ ਨੂੰ ਘੁੱਟ ਘੁੱਟ ਹਰਦੰਮ, ਸੀਨੇ ਸੰਗ ਲਾਈ ਰੱਖਿਆ।
ਭੁਖਿੱਆਂ ਤੇ ਪੀੜਤ ਲੋਕਾਂ ਲਈ, ਸਦਾ ਲੰਗਰ ਲਾਈ ਰੱਖਿਆ।
ਪਈ ਲੋੜ ਉਧੇੜ ਕੇ ਛੱਤਾਂ, ਲੋਹਾਂ ਨੂੰ ਤਾਈ ਰੱਖਿਆ।
ਗੋਰੇ ਦੇ ਕਾਲੇ ਕੰਮਾਂ ਨੂੰ, ਝੋਲੀ ਵਿਚ ਪਾਈ ਰੱਖਿਆ।

ਮਾੜਿਆਂ ਦੀ ਮੁਸਕਾਨ ਸੀ ਉਹ।
ਭਾਰਤ ਦਾ ਸਨਮਾਨ ਸੀ ਉਹ।
ਮਾਨੁੱਖ਼ਤਾ ਦੀ ਜਾਨ ਸੀ ਉਹ।
ਦੂਜਾ ਬੁੱਧ ਭਗਵਾਨ ਸੀ ਉਹ।

ਫਿਰ ਵੱਡ ਪ੍ਰਤਾਪੀ ਆਏ, ਨਰ ਨਾਰੀ ਖ਼ੁਸ਼ੀ ਮਨਾਂਦੇ।
ਅਰਸ਼ਾਂ ਤੋਂ ਫਰਸ਼ਾਂ ਉਤੇ, ਪਏ ਦੇਵਤੇ ਫੁੱਲ ਬਰਸਾਂਦੇ।
ਵੇਖਣ ਤੇ ਪਰਖਣ ਖਾਤਰ, ਲੈ ਪੱਤਰੀ ਆਏ ਪਾਂਧੇ।
ਤੱਕ ਤੱਕ ਕੇ ਨੂਰੀ ਜਲਵਾ, ਧੰਨ ਧੰਨ ਹੀ ਕਰਦੇ ਜਾਂਦੇ।
ਸਨ੍ਹ ਖਬੀਖਾਨ ਵੀ ਜਿਹੜੇ, ਝੁੱਕ ਝੁੱਕ ਕੇ ਸੀਸ ਨਿਵਾਂਦੇ।
ਬਖ਼ਸ਼ਸ਼ ਤੇ ਬੰਦਗੀ ਮੰਗਦੇ, ਪਏ ਬੀਤੇ ਤੇ ਪਛਤਾਂਦੇ।
ਸਭ ਰੋਕਾਂ ਟੋਕਾਂ ਉਠੀਆਂ, ਸਭ ਟੁਟੇ ਬੰਧਨ ਬਾਂਧੇ।
ਪਏ ਖੁਲ੍ਹੇ ਦਰਸ਼ਨ ਹੁੰਦੇ, ਜੱਸ ਜੀਵਨ ਮਾਂ ਦਾ ਗਾਂਦੇ।

ਉਹ ਨਿਰਮਲ ਗੰਗਾ ਧਾਰਾ।
ਕੋਹਿਤੂਰ ਦਾ ਓਹੋ ਨਜ਼ਾਰਾ।
ਉਹ ਅਰਸ਼ੀ ਚੰਨ ਤੇ ਤਾਰਾ।
ਪ੍ਰਤਾਪ ਗੁਰੂ ਸੀ ਪਿਆਰਾ।

ਕੌਤਕ ਪ੍ਰਤਾਪ ਗੁਰੂ ਦੇ, ਕੀ ਸ਼ਾਇਰ ਲਿਖੇ ਕੀ ਗਾਏ।
ਕੋਈ ਓਥੇ ਪਹੁੰਚ ਨਾ ਸੱਕਿਆ, ਜਿੱਥੇ ਉਹਨੇ ਝੰਡੇ ਲਾਏ।
ਉਸ ਟਿੱਬੇ ਟੋਏ ਢਾਏ, ਤੇ ਜੰਗਲ ਬੇਲੇ ਵਾਹੇ।
ਬੰਜਰਾਂ 'ਚੋਂ ਪਾਣੀ ਕੱਢਿਆਂ 'ਤੇ ਕਲਗੀਂ ਫੁੱਲ ਉਗਾਏ।
ਬਣ ਗਊ ਗਰੀਬ ਦਾ ਰਾਖਾ, ਖੁੜਿਆਂ ਨੂੰ ਗਲੇ ਲਗਾਏ।
ਤੇ ਸੈਂਕੜੇ ਬੇਜ਼ਮੀਨੇ, ਦੇ ਪੈਲੀ ਜੱਟ ਬਨਾਏ।
ਉਸ ਦਰ ਤੇ ਜੋ ਵੀ ਆਇਆ, ਨਾ ਖਾਲੀ ਹੱਥ ਕੋਈ ਜਾਏ।
ਜਿਨ੍ਹੇ ਝੋਲੀ ਭਰ ਵੀ ਮੰਗਿਆ, ਉਹਨੂੰ ਗੱਡੇ ਭਰ ਵਰਤਾਏ।

ਜਿਨੂੰ ਨਾ ਕੋਈ ਡਰ ਹੈ।
ਜਿਨੂੰ ਲਛਮੀਂ ਦਿਤਾ ਵਰ ਹੈ।
ਜਿੱਥੇ ਝੁਕਦਾ ਹਰ ਇਕ ਸਰ ਹੈ।
ਪ੍ਰਤਾਪ ਗੁਰੂ ਦਾ ਘਰ ਹੈ।

* * *

# ਕੋਈ ਨਾ ਸਾਨੀ

ਸਾਨੀ ਕੋਈ ਨਾ ਵੱਡ ਪ੍ਰਤਾਪੀ ਦਾ।
ਮੇਰੇ ਸਤਿਗੁਰ ਸਰਵ ਵਿਆਪੀ ਦਾ।

ਤੇਰਾ ਨਾਮ ਲਿਆਂ ਦੁੱਖ ਦੂਰ ਹੁੰਦੇ।
ਜੋ ਜਪਦੇ ਨੇ ਮਖ਼ਸੂਰ ਹੁੰਦੇ।
ਤਰ ਜਾਂਦਾ ਬੇੜਾ ਪਾਪੀ ਦਾ।

ਤੇਰੇ ਦਰਸ਼ਨ ਤੋਂ ਬਲਿਹਾਰੀ ਮੈਂ।
ਤੈਥੋਂ ਸਦਕੇ ਜਾਵਾਂ ਵਾਰੀ ਮੈਂ।
ਤੇਰਾ ਅੰਤ ਅਥਾਹ ਨਾ ਨਾਪੀਦਾ।

ਤੂੰ ਸਭ ਦੀ ਓਟ ਸਹਾਰਾ ਏਂ।
ਭੁੱਲਿਆਂ ਦਾ ਬਖ਼ਸ਼ਨਹਾਰਾ ਏਂ।
ਕੱਟ ਸੰਕਟ ਜਿੰਦ ਸਰਾਪੀ ਦਾ।

ਜਦੋਂ ਸਤਿਗੁਰ ਹੋ ਸਨਮੁੱਖ ਮਿਲਦੇ।
ਵੱਧ ਸਵਰਗਾਂ ਤੋਂ ਵੀ ਸੁੱਖ ਮਿਲਦੇ।
ਮੇਰੀ ਕੰਡ ਤੇ ਦਿਤੀ ਥਾਪੀ ਦਾ।

ਮੈਨੂੰ ਚਰਨੀ ਲਾ ਲੌ ਗਿਆਨ ਦਿਉ।
ਕਰ ਦੋਹਾਂ ਨੂੰ ਇਕ ਜਾਨ ਦਿਉ।
ਕੋਈ ਹਾਲ ਨਹੀਂ ਇਕਲਾਪੀ ਦਾ।

ਇਕ ਹੋਵੋ ਸਭ ਨੂੰ ਕਹਿੰਦਾ ਸੀ।
ਹੋ ਸਭ ਸੰਗ ਇਕਮਿੱਕ ਰਹਿੰਦਾ ਸੀ।
ਕੀ ਕਹਿਣਾ ਸਰਬ ਮਿਲਾਪੀ ਦਾ।

***

# ਏਕਤਾ ਸਬਕ

ਬਲਿਹਾਰੀ ਗੁਰ ਪ੍ਰਤਾਪ ਉਤੋਂ, ਜਿਨ੍ਹਾਂ ਏਕਤਾ ਸਬਕ ਪੜਾਇਆ ਸੀ।
ਕਰ ਕਠਿਆਂ ਇਕ ਥਾਂ ਸਭਨਾਂ ਨੂੰ, ਗੁਰ ਨਾਨਕ ਨਾਮ ਜਪਾਇਆ ਸੀ।

ਕਰ ਕੱਠੇ ਨਾਨਕ ਲੇਵਾ, ਇਕ ਥਾਂ ਤੇ ਬਹਾਇਆ ਸਭਨਾ ਨੂੰ।
ਏਕੇ ਵਿਚ ਕਿਨ੍ਹੀ ਬਰਕਤ ਹੈ, ਅਹਿਸਾਸ ਕਰਾਇਆ ਸਭਨਾ ਨੂੰ।
ਜੋ ਦੇਵੇ ਸੰਘਣੀ ਛਾਂ ਠੰਡੀ, ਉਹਨਾ ਐਸਾ ਬੂਟਾ ਲਾਇਆ ਸੀ।

ਸੀ ਦਾਤਾ ਦੀਨਾ ਦੁੱਖੀਆਂ ਦਾ, ਉਹ ਬਾਬਾ ਪਰ ਉਪਕਾਰੀ ਸੀ।
ਉਸ ਹਥੀਂ ਰੋੜ ਕੁਰੀਤੀ ਦੇ, ਚੁੱਗ ਚੁੱਗ ਕੇ ਕੌਮ ਸੁਧਾਰੀ ਸੀ।
ਕੱਢ ਕੌਮ ਨੂੰ ਬਿਖੜੇ ਰਾਹਾਂ 'ਚੋਂ, ਰਾਹ ਸਿੱਧੇ ਸੁਧਰੇ ਪਾਇਆ ਏ।

ਨਹੀਂ ਸਾਨੂੰ ਲੋੜ ਸਹਾਰੇ ਦੀ, ਅਸਾਂ ਆਪਣੇ ਭਾਰ ਖਲੋਣਾ ਏ।
ਜੋ ਲੱਗਾ ਦਾਗ ਗੁਲਾਮੀ ਦਾ, ਜਿਵੇਂ ਧੁਪ ਸਕਿਆ ਓਵੇਂ ਧੋਣਾ ਏ।
ਹਰ ਹਾਲ ਅਜ਼ਾਦੀ ਲੈਣੀ ਏਂ, ਘਰ ਘਰ ਸੰਦੇਸ਼ ਪਹੁਚਾਇਆ ਏ।

ਅਸਾਂ ਮਾਨ ਸ਼ਾਨ ਨਾਲ ਜੀਣਾ ਏ, ਕਿਸੇ ਅੱਗੇ ਬਿੱਚ ਬਿੱਚ ਕਰਨਾ ਨਹੀਂ।
ਸਦਾ ਸੱਚਾ ਹਾਸਾ ਹੱਸਣਾ ਏ, ਪਿਆ ਝੂਠਾ ਹਿੱਚ ਹਿੱਚ ਕਰਨਾ ਨਹੀਂ।
ਉਹਨਾਂ ਦੇਸ਼ ਲਈ ਕੁਰਬਾਨੀ ਦਾ, ਮਰ ਚੁਕਿੱਆ ਜੋਸ਼ ਜਗਾਇਆ ਏ।

ਕੰਮ ਕਰਿਉ ਵੰਡ ਕੇ ਖਾਇਉ ਜੇ, ਦਿਲੋਂ ਨਾਨਕ ਨਾਮ ਭੁਲਾਇਉ ਨਾ।
ਤੁਸੀਂ ਕੱਲੇ ਕੱਲੇ ਖਿਲਰ ਕੇ, ਕਿਤੇ ਰੂੰ ਵਾਂਗੂੰ ਉਡ ਜਾਇਓ ਨਾ।
ਇਸ ਜੱਗ ਤੇ ਏਕੇ ਵਾਲਿਆਂ ਨੇ, ਜੋ ਚਾਹਿਆ ਹੈ ਉਹ ਪਾਇਆ ਏ।

***

## ਤੇਰਾਂ ਤੇਰਾਂ ਨੇ

ਪ੍ਰਤਾਪ ਗੁਰੂ ਦੀਆਂ ਮਿਹਰਾਂ ਨੇ, ਹਰ ਪਾਸੇ ਤੇਰਾਂ ਤੇਰਾਂ ਨੇ।
ਕਿਸੇ ਚੀਜ਼ ਦਾ ਕੋਈ ਵੀ ਘਾਟਾ ਨਹੀਂ, ਅੰਨ ਧਨ ਦੀਆਂ ਲੱਗੀਆਂ ਢੇਰਾਂ ਨੇ।

ਧਰਤੀ ਹੈ ਸੋਨਾ ਉਗਲ ਰਹੀ, ਖੇਤਾਂ ਵਿਚ ਮੌਜ ਬਹਾਰਾਂ ਨੇ।
ਹਰ ਘਰ ਵਿਚ ਮੱਝਾਂ ਗਾਈਆਂ ਨੇ, ਪਈਆਂ ਵਗਦੀਆਂ ਦੁਧ ਦੀਆਂ ਧਾਰਾਂ ਨੇ।
ਘਰ ਘਰ ਖੁਸ਼ਹਾਲੀ ਨੱਚਦੀ ਏ, ਗਈਆਂ ਰੰਗੀਆਂ ਸ਼ਾਮ ਸਵੇਰਾਂ ਨੇ।

ਇਸ ਖੁਸ਼ਕ ਤੇ ਬੰਜਰ ਧਰਤੀ ਤੇ, ਕਿਸੇ ਕ੍ਰਿਸ਼ਨ ਨੇ ਖੇਡੀ ਹੋਲੀ ਸੀ।
ਇਹਦੇ ਕੌੜੇ ਖਾਰੇ ਪਾਣੀ ਵਿਚ, ਉਸ ਮਿਸ਼ਰੀ ਜਿਵੇਂ ਘੋਲੀ ਸੀ।
ਦੱਸੀ ਏ ਮਿੱਠਤ ਧਰਤੀ ਦੀ, ਅੰਬਾਂ ਜਹੇ ਮਿਠਿਆਂ ਬੇਰਾਂ ਨੇ।

ਸਤਿਗੁਰ ਉਹ ਸਭ ਦਾ ਸਾਂਝਾ ਏ, ਜਿਨ੍ਹੇ ਸਭ ਦੇ ਕਾਜ ਸਵਾਰੇ ਨੇ।
ਨਾ ਭੁਲਿਓ ਐਸੇ ਸਤਿਗੁਰ ਨੂੰ, ਸੁੱਖ ਦਿਤੇ ਜਿੱਸ ਨੇ ਸਾਰੇ ਨੇ।
ਇਕ ਘੰਟਾ ਸਿਮਰਨ ਨਿੱਤ ਕਰਿਓ, ਸਭ ਤਜ ਕੇ ਤੇਰਾਂ ਮੇਰਾਂ ਨੇ।

ਜਿਸ ਬਚਨ ਗੁਰਾਂ ਦਾ ਮੰਨਿਆਂ ਏ, ਉਹਨਾਂ ਕਮੀ ਨਾ ਕੋਈ ਛੱਡੀ ਏ।
ਉਸ ਛੱਟਾ ਦੇ ਖੁਸ਼ਹਾਲੀ ਦਾ, ਫੜ ਜੜੋਂ ਗਰੀਬੀ ਵੱਡੀ ਏ।
ਉਹ ਦਿੰਦੇ ਅੱਖ ਪਲਕਾਰੇ 'ਚ, ਨਾ ਲੌਂਦਾ ਬਹੁਤੀਆਂ ਦੇਰਾਂ ਨੇ।

ਮਨ ਮਾਇਆ ਨਾਲ ਨਾ ਰੱਜਦਾ ਏ, ਇਕ ਥਾਂ ਤੇ ਕਿਤੇ ਖਲੋਂਦਾ ਨਹੀਂ।
ਗੁਰਬਾਣੀ ਸੱਚੀ ਸਿੱਖਿਆ ਦਾ, ਕੋਈ ਅਸਰ ਏਸ ਤੇ ਹੋਂਦਾ ਨਹੀਂ।
ਕਰ ਸੁਟਿੱਐ ਕਮਲਾ ਬੰਦੇ ਨੂੰ, ਜ਼ਿੰਦਗੀ ਦੇ ਹੇਰਾਂ ਫੇਰਾਂ ਨੇ।

***

# ਜੈ ਗੁਰੂ ਪ੍ਰਤਾਪ ਸਿੰਘ

ਬੋਲੋ ਭਾਈ ਪਿਆਰਿਓ, ਸਭ ਜੈ ਗੁਰੂ ਪ੍ਰਤਾਪ ਸਿੰਘ।
ਮਾਲਕ ਸਾਡੇ ਦਿਲਾਂ ਦਾ, ਉਹ ਹੈ ਗੁਰੂ ਪ੍ਰਤਾਪ ਸਿੰਘ।

ਲਾਲ ਜੀਵਨ ਮਾਤ ਦਾ, ਬਖ਼ਸ਼ਿੰਦ ਸੀ ਸਮਰੱਥ ਸੀ।
ਨਾ ਓਸ ਦਾ ਕੋਈ ਅੰਤ ਸੀ, ਅਥਾਹ ਸੀ ਅਕੱਥ ਸੀ।
ਸੀ ਸਦਾ ਨਿਰਵੈਰ ਤੇ, ਨਿਰਭੈ ਗੁਰੂ ਪ੍ਰਤਾਪ ਸਿੰਘ।

ਸਾਗਰ ਦਇਆ ਦਾ ਉਛਲਦਾ, ਰਹਿੰਦਾ ਨਿਰੰਤਰ ਵੱਗਦਾ।
ਸੰਸਾਰ ਚਰਨੀਂ ਝੁਕੱਦਾ, ਜੇਤੂ ਉਹ ਸਾਰੇ ਜੱਗ ਦਾ।
ਹਰ ਪਾਸੇ ਫਤਹਿ ਪਾ ਰਿਹਾ, ਅਜੈ ਗੁਰੂ ਪ੍ਰਤਾਪ ਸਿੰਘ।

ਰੋੜ ਵਾਗੂੰ ਹਰ ਸਮੇਂ, ਉਹਦਾ ਵਿਛੋੜਾ ਰੜਕਦਾ।
ਉਂਝ ਸਾਡੇ ਜਿਸਮ 'ਚ, ਦਿਲ ਬਣ ਕੇ ਰਹਿੰਦਾ ਧੜਕਦਾ।
ਹਰ ਸਮੇਂ ਹੀ ਨਾਲ ਸਾਡੇ, ਰਹੇ ਗੁਰੂ ਪ੍ਰਤਾਪ ਸਿੰਘ।

ਜੋ ਨਾਮ ਧਨ ਉਸ ਬਖ਼ਸ਼ਿਆ, ਉਸ ਬਾਜ ਲੰਘਦਾ ਝੱਟ ਨਾ।
ਖਾਧਿਆਂ ਤੇ ਖਰਚਿਆਂ, ਹੁੰਦਾ ਕਦੇ ਵੀ ਘੱਟ ਨਾ।
ਦੇ ਗਿਆ ਅਨਮੋਲ ਜੇਹੀ, ਸ਼ੈ ਗੁਰੂ ਪ੍ਰਤਾਪ ਸਿੰਘ।

ਐਸਾ ਸੀ ਮੇਰਾ ਸਤਿਗੁਰੂ, ਦੁਨੀਆਂ ਤੇ ਜਿਸ ਦਾ ਜੋੜ ਨਾ।
ਉਸ ਛੱਡੀ ਕੋਈ ਥੋੜ ਨਾ, ਬਾਕੀ ਰਹੀ ਕੋਈ ਲੋੜ ਨਾ।
ਵੇਚ ਤਨ ਮਨ ਲੈ ਲਿਆ, ਮੈਂ ਬੈਅ ਗੁਰੂ ਪ੍ਰਤਾਪ ਸਿੰਘ।

***

# ਕਰਨ ਕਾਰਨਹਾਰ

ਸਤਿਗੁਰੂ ਪ੍ਰਤਾਪ ਸਿੰਘ, ਦਿਲ ਵੀ ਸਾਡਾ ਜਾਨ ਵੀ।
ਉਸ ਨਾਮ ਦੇ ਕੇ ਬਖ਼ਸ਼ਿਆ ਏ, ਮਾਨ ਵੀ ਸਨਮਾਨ ਵੀ।

ਬੜੀਆਂ ਹੀ ਘਾਲਾਂ ਉਹਨਾਂ ਨੇ, ਸਿੱਖਾਂ ਦੇ ਖਾਤਰ ਘਾਲੀਆਂ।
ਦਿਸਦੀਆਂ ਜੋ ਚਿਹਰਿਆਂ ਤੇ, ਰੌਣਕਾਂ ਤੇ ਲਾਲੀਆਂ।
ਹੈ ਸਾਰੀ ਕਿਰਪਾ ਓਸ ਦੀ, ਓਸੇ ਨੇ ਦਿਤਾ ਦਾਨ ਵੀ।

ਉਹ ਕਰਨ ਕਾਰਨਹਾਰ ਸੀ, ਦਾਤਾਰ ਵੀ ਕਰਤਾਰ ਵੀ।
ਉਸ ਚੁੱਕਿਆ ਏ ਸਾਰਿਆਂ ਦੀ, ਜਿੰਦਗੀ ਦਾ ਭਾਰ ਵੀ।
ਨਿਰਵਿਗਨ ਸਭ ਨੂੰ ਦੇ ਰਿਹਾ, ਹੈ ਪੀਣ ਵੀ ਤੇ ਖਾਣ ਵੀ।

ਉਹ ਹੀ ਹੈ ਸਾਡੀ ਜ਼ਿੰਦਗੀ, ਉਹ ਹੀ ਹੈ ਸਾਡੀ ਬੰਦਗੀ।
ਓਸੇ ਨੇ ਸਿਖਰੀਂ ਚਾੜ੍ਹਿਐ, ਓਸੇ ਨੇ ਕੱਢੀ ਮੰਦਗੀ।
ਹੈ ਅਕਲ ਦਿਤੀ ਓਸ ਨੇ, ਓਸੇ ਨੇ ਦਿਤਾ ਗਿਆਨ ਹੈ।

ਲਿਖ ਲਿਖ ਕੇ ਕਰੀਏ ਕਿਸ ਤਰਾਂ, ਕੀ ਸਿਫਤ ਉਸ ਦੇ ਨੂਰ ਦੀ।
ਫਿੱਕੀ ਸੀ ਉਹਦੇ ਸਾਹਮਣੇ, ਉਹ ਰੋਸ਼ਨੀ ਵੀ ਤੂਰ ਦੀ।
ਨਹੀਂ ਦਸ ਸਕਦਾ ਕੋਈ ਵੀ, ਕਿਨਾਂ ਕੁ ਉਹ ਮਹਾਨ ਸੀ।

ਹਨ ਬੇਹਿਸਾਬ ਕਿਸ ਤਰਾਂ, ਉਪਕਾਰ ਗਿਣੀਏ ਆਪਦੇ।
ਓਨੇ ਤੇ ਸਾਡੇ ਜਿਸਮ ਤੇ, ਕੋਈ ਵਾਲ ਵੀ ਨਹੀ ਜਾਪਦੇ।
ਨਾ ਦੇਣ ਉਹਦਾ ਦੇ ਸਕੇ, ਸਾਰਾ ਇਹ ਹਿੰਦੁਸਤਾਨ ਵੀ।

* * *

# ਕੀ ਰੀਸਾਂ ਨੇ

ਸਾਡਾ ਪ੍ਰਤਾਪ ਸਤਿਗੁਰੂ, ਸਾਡੀ ਜਿੰਦ ਜਾਨ ਜੀ।
ਮਿਲਿਆ ਏ ਉਹਦੇ ਸਦਕਾ, ਸਾਨੂੰ ਵੀ ਮਾਨ ਜੀ।

ਦਾਤਾ ਉਹ ਭਗਤ ਸੂਰਮਾਂ, ਉਹਦੀਆਂ ਕੀ ਰੀਸਾਂ ਨੇ।
ਖੁਲ੍ਹੇ ਦਿਲ ਵੰਡੀਆਂ ਉਹਨੇ, ਮਿਹਰਾਂ ਬਖ਼ਸ਼ੀਸਾਂ ਨੇ।
ਕੰਗਲੇ ਤੇ ਕੋਹੜੀਆਂ ਦਾ, ਕੀਤਾ ਕਲਿਆਨ ਜੀ।

ਵੱਡੇ ਅੜਬੰਗੀ ਅੱਥਰੇ, ਕਹਿੰਦੇ ਕਹਾਂਦੇ ਸੀ।
ਤੇਰੇ ਦਰ ਆ ਕੇ ਉਹ ਵੀ, ਮੋਮ ਬਣ ਜਾਂਦੇ ਸੀ।
ਵੱਸ ਕਰ ਲੈਂਦੀ ਤੇਰੀ, ਇਕੋ ਮੁਸਕਾਨ ਜੀ।

ਰਾਜੇ ਮਹਾਂਰਾਜ ਬਥੇਰੇ, ਧਰਤੀ ਤੇ ਹੋਇ ਨੇ।
ਸੂਰਜ ਨੇ ਜਿਨ੍ਹਾਂ ਸਾਂਹਵੇਂ, ਬੂਹੇ ਨਾ ਢੋਇ ਨੇ।
ਵੇਖੀ ਨਾ ਉਹਨਾਂ ਦੀ ਵੀ, ਤੇਰੇ ਜਹੀ ਸ਼ਾਨ ਜੀ।

ਅੱਲਾ ਦਾ ਰੂਪ ਨੇ ਸਾਰੇ, ਜੱਗ ਨੂੰ ਸਮਝਾਇਆ ਏ।
ਕਲਯੁੱਗ ਦੇ ਘੇਰੇ ਅੰਦਰ, ਸਤਿਜੁੱਗ ਵਰਤਾਇਆ ਏ।
ਮੇਰਾ ਪ੍ਰਤਾਪ ਸਤਿਗੁਰੂ, ਆਪ ਭਗਵਾਨ ਜੀ।

***

# ਪੀਰਾਂ ਦਾ ਪੀਰ

ਸਰਬ ਕਲਾ ਸਮਰੱਥ ਸੰਪੂਰਨ, ਉਹ ਪੀਰਾਂ ਦਾ ਪੀਰ।
ਉਪਮਾਂ ਉਹਦੀ ਗਣੀ ਨਾ ਜਾਵੇ, ਗੋਬਿੰਦ ਗਹਿਰ ਗੰਭੀਰ।

ਸੱਤ ਸਮੁੰਦਰ ਬਣਨ ਸਿਆਹੀ, ਬਨਸਪੱਤ ਕਲਮ ਬਨਾਏ।
ਧਰਤੀ ਦੇ ਕਾਗਜ਼ ਤੇ ਫਿਰ ਵੀ, ਹਰ ਜੱਸ ਲਿਖ ਨਾ ਪਾਏ।
ਅੰਤ ਨਾ ਉਹਦਾ ਹੈ ਬੇਅੰਤਾ, ਵੱਡਾ ਗੁਣੀ ਗਹੀਰ।

ਇਹ ਧਰਤੀ ਉਹ ਚੰਨ ਤੇ ਤਾਰੇ, ਵਿਚ ਹੁਕਮ ਦੇ ਬੱਧੇ ਸਾਰੇ।
ਹੁਕਮ ਹੋਵੇ ਤਾਂ ਅੱਖ ਪਲਕਾਰੇ, ਹਿੱਲ ਜਾਂਦੇ ਨੇ ਪ੍ਰਬਤ ਭਾਰੇ।
ਬੰਦਾ ਉਹਦੀ ਹਸਤੀ ਭੁੱਲਕੇ, ਕਿੱਚਰਕ ਬਨ੍ਹੇ ਧੀਰ।

ਜ਼ਰੇ ਜ਼ਰੇ ਅੰਦਰ ਵੱਸਦਾ, ਹਰ ਥਾਂ ਉਹਦਾ ਰੂਪ ਸਮਾਇਆ।
ਕਰੇ ਕਰਾਏ ਆਪੇ ਕਰਤਾ, ਓਸੇ ਨੇ ਜੱਗ ਧੰਦੇ ਲਾਇਆ।
ਉਹ ਚਾਹਵੇ ਤਾਂ ਠਹਿਰ ਸਕੇਗਾ, ਕੱਚੇ ਭਾਂਡੇ ਨੀਰ।

ਸਤਿਗੁਰ ਮੇਰਾ ਵੱਡ ਪ੍ਰਤਾਪੀ, ਕੁਦਰਤ ਉਸ ਦੀ ਜਾਏ ਨਾ ਨਾਪੀ।
ਜਲ ਥੱਲ ਰਾਖਾ ਹੈ ਰਘੁਨਾਥਾ, ਤਾਰੇ ਉਸ ਨੇ ਪੱਥਰ ਪਾਪੀ।
ਅਨੰਤ, ਅਥਾਹ, ਅਕੱਥ, ਅਗੋਚਰ, ਹੈ ਬੜਾ ਬਲਬੀਰ।

* * *

# ਯਾਦ ਆਉਂਦੇ ਨੇ

ਗੁਰੂ ਪ੍ਰਤਾਪ ਸਿੰਘ ਜੀ ਦੇ, ਨਜ਼ਾਰੇ ਯਾਦ ਆਉਂਦੇ ਨੇ,
ਭੁਲਾਇਆਂ ਵੀ ਨਹੀਂ ਭੁੱਲਦੇ, ਪਿਆਰੇ ਯਾਦ ਆਉਂਦੇ ਨੇ।

ਤੇਰੇ ਉਪਕਾਰ ਜੇ ਗਿਣੀਏ ਤਾਂ ਗਿਣਤੀ ਮੁੱਕ ਜਾਂਦੀ ਏ,
ਜਦੋਂ ਕੋਈ ਗੱਲ ਛਿੜਦੀ ਏ, ਤਾਂ ਸਾਰੇ ਯਾਦ ਆਉਂਦੇ ਨੇ।

ਤੂੰ ਰੂਹਾਂ ਮੁਰਦੀਆਂ ਅੰਦਰ, ਦੁਬਾਰਾ ਜਾਨ ਫੂਕੀ ਸੀ,
ਵੱਸੇ ਜੋ ਜ਼ਿੰਦਗੀ ਬਣ ਕੇ, ਫੁਹਾਰੇ ਯਾਦ ਆਉਂਦੇ ਨੇ।

ਕ੍ਰਿਤਘਣਤਾ ਸਾਡੀ ਨੂੰ, ਮਹਿਰਮਾ ਮਾਫ ਕਰ ਦੇਵੀਂ,
ਅਸਾਂ ਖ਼ੁਦਗਰਜ਼ ਹੋ ਕੀਤੇ, ਜੋ ਕਾਰੇ ਯਾਦ ਆਉਂਦੇ ਨੇ।

ਬੜੇ ਆਸਾਨ ਲੰਘੇ ਨੇ, ਸਮੇਂ ਸਨ ਪ੍ਰਬਤੋਂ ਭਾਰੇ,
ਤੁਹਾਡੀ ਛਤਰ ਛਾਂ ਹੇਠਾਂ, ਗੁਜ਼ਾਰੇ ਯਾਦ ਆਉਂਦੇ ਨੇ।

ਤੁਸਾਂ ਨੇ ਦੀਨ ਦੁਖੀਆਂ ਲਈ, ਭੰਡਾਰੇ ਖੋਹਲ ਦਿਤੇ ਸਨ।
ਸਾਨੂੰ ਜੋ ਡਿਗਦਿਆਂ ਦਿਤੇ, ਸਹਾਰੇ ਯਾਦ ਆਉਂਦੇ ਨੇ।

ਮੈਂ ਅੱਖਾਂ ਬੰਦ ਕਰ ਲੈਨਾਂ, ਤੁਸਾਂ ਨੂੰ ਵੇਖਦਾ ਰਹਿਨਾਂ,
ਜੋ ਸਾਖਿਆਤ ਹੁੰਦੇ ਸਨ, ਦੀਦਾਰੇ ਯਾਦ ਆਉਂਦੇ ਨੇ।

ਦਿਲਾਂ ਵਿਚ ਯਾਦ ਤੇਰੀ ਨੂੰ, ਅਸਾਂ ਸੰਭਾਲ ਕੇ ਰੱਖਿਐ।
ਤੇਰੀ ਮੁਸਕਾਨ ਮਿੱਠੀ ਦੇ, ਹੁਲਾਰੇ ਯਾਦ ਆਉਂਦੇ ਨੇ।

ਕਈਆਂ ਮਸਕੀਨ ਰਿੰਦਾ ਨੂੰ, ਦੀਦਾਰੇ ਜਾਮ ਨਾ ਮਿਲਿਆ।
ਪਿਆਸੇ ਤੜਪਦੇ ਤੁਰ ਗਏ, ਵਿਚਾਰੇ ਯਾਦ ਆਉਂਦੇ ਨੇ।

***

# ਸਮੇਂ ਦੀ ਵੰਗਾਰ ਏ

ਵਧਣਾ ਸੀ ਅੱਗੇ, ਸਗੋਂ ਪਿੱਛੇ ਨੂੰ ਹਾਂ ਤੁਰੇ ਜਾਂਦੇ,
ਉੱਚੇ ਤੋਂ ਹਾਂ ਨੀਵੇਂ ਹੋਇ, ਡਿਗਿੱਆ ਅਚਾਰ ਏ।
ਫੜੀਆਂ ਕੁਰੀਤੀਆਂ ਨੇ, ਬੀਤੀਆਂ ਨੂੰ ਭੁੱਲ ਬੈਠੇ,
ਬਦਨੀਤੀ ਸਾਡੇ ਉਤੇ, ਹੋਈ ਅਸਵਾਰ ਏ।
ਵੇਖਣ ਡਰਾਮਿਆਂ ਨੂੰ, ਝੱਟ ਹਾਂ ਤਿਆਰ ਹੁੰਦੇ,
ਨਿਤਨੇਮ ਵਾਰੀ ਚੜ੍ਹੇ, ਵਾਰੀ ਦਾ ਬੁਖ਼ਾਰ ਏ।
ਚੱਲ ਕੇ ਕੁਰਾਹਾਂ ਉਤੇ, ਡਿਗਿਆ ਏਂ ਮੂੰਹ ਭਾਰ,
ਉੱਠ ਨਾਮਧਾਰੀਆ ਓਏ, ਸਮੇਂ ਦੀ ਵੰਗਾਰ ਏ।
ਏਕਤਾ ਸੰਗੀਤ ਸਾਡਾ, ਓਦੋਂ ਦਾ ਹੀ ਬੰਦ ਹੋਇਆ,
ਜਦੋਂ ਦੀ ਪਿਆਰ ਵਾਲੀ, ਟੁੱਟੀ ਦਿਲੋਂ ਤਾਰ ਏ।
ਸਿੰਘ ਅਖਵਾਏ ਕੂਕਾ, ਪੀਵੇ ਜੇ ਸ਼ਰਾਬ ਨਿੱਤ,
ਇਹੋ ਜਿਹਾ ਸਿੰਘ ਜਾਣੋ, ਕੌਮ ਦਾ ਗ਼ਦਾਰ ਏ।
ਦਿਲਾਂ 'ਚ ਪ੍ਰੀਤੀਆਂ ਨਾ, ਵਧੀਆਂ ਕੁਰੀਤੀਆ ਨੇ,
ਫੀਤੀਆਂ ਵੀ ਤਾਂਹੀ ਹੋਈ, ਸੁੱਖਾਂ ਦੀ ਬਹਾਰ ਏ।
ਛੱਡੋ ਬਦਨੀਤੀਆਂ ਨੂੰ, ਪਤਤੋਂ ਪੁਨੀਤ ਹੋਵੋ,
ਚਿਤੋਂ ਮੀਤ ਬਣੋ ਸਾਰੇ, ਸਮੇਂ ਦੀ ਵੰਗਾਰ ਏ।
ਸੱਚ, ਸੁੱਚ, ਖਿਮਾਂ ਸਾਡੇ ਦਿਲਾਂ 'ਚੋਂ ਕਾਫੂਰ ਹੋਈ,
ਗਿੱਠ ਗਿੱਠ ਜੰਮੀ ਜਾਪੇ, ਵਹਿਸ਼ਤਾਂ ਦੀ ਗਾਰ ਏ।
ਦਾੜ੍ਹੀ ਦੀ ਸਫਾਈ ਕਰ, ਮੁੱਛਾਂ ਦੀ ਗੋਡਾਈ ਕਰ,
ਨੋਚ ਭਰਵੱਟੇ ਪਏ, ਕਰਦੇ ਸ਼ਿੰਗਾਰ ਏ।
ਹੈ ਦੁੱਖ ਦਾਈ ਬਹੁਤ, ਪੀੜ ਨਾ ਸਹਾਰੀ ਜਾਵੇ,
ਤੱਕਨਾ ਮੈਂ ਜਦੋਂ ਲੱਥਾ, ਸਿੱਖੀ ਦਾ ਲੰਗਾਰ ਏ।
ਇਕ ਮੁੱਠ ਹੋਵੋ ਸਾਰੇ, ਲੋੜ ਬੜੀ ਏਕਤਾ ਦੀ,
ਗੁਰੂ ਪ੍ਰਤਾਪ ਕਿਹਾ, ਸਮੇਂ ਦੀ ਵੰਗਾਰ ਏ।

***

# ਕੀਤੀਆਂ ਬਾਤਾਂ

ਆਉਂਦੀਆਂ ਚੇਤੇ ਮੁੜ ਸੱਭੇ, ਨਾਲ ਪੀਆ ਦੇ ਕੀਤੀਆਂ ਬਾਤਾਂ।
ਯਾਦ ਉਹ ਦਿਨ ਜੋ ਨਾਲ ਗੁਜ਼ਾਰੇ, ਬਿਨ ਉਹਨਾਂ ਕਿੰਝ ਬੀਤਣ ਰਾਤਾਂ।

ਦਿਨ ਦੀਵੀਂ ਦਿਨ ਪੰਜ ਭਾਦਰੋਂ, ਲੈ ਗਿਆ ਸਾਡੀ ਲੁੱਟ ਖ਼ੁਦਾਈ।
ਐਸੀ ਆਈ ਰਾਤ ਅਭਾਗੀ, ਜਿਸ ਦੀ ਮੁੜ ਪ੍ਰਭਾਤ ਨਾ ਆਈ।
ਅੱਗੇ ਕੁਝ ਵੀ ਨਜ਼ਰ ਨਾ ਆਵੇ, ਪਿੱਛੇ ਮੁੜ ਮੁੜ ਮਾਰਾਂ ਝਾਤਾਂ।

ਸਾਡੇ ਵਸਦੇ ਰਸਦੇ ਘਰ ਤੇ, ਪਿਆ ਕਿਸੇ ਮਨਹੂਸ ਦਾ ਸਾਇਆ।
ਸਾਵਣ ਸਾਰਾ ਸੁੱਕਾ ਲੰਘਿਆ, ਭਾਦੋਂ ਵੀ ਅੱਗ ਬਣ ਕੇ ਆਇਆ।
ਸਾਡੇ ਲਈ ਅੰਗਿਆਰੇ ਬਣੀਆਂ, ਲੋਕੀਂ ਆਖਣ ਨੇ ਬਰਸਾਤਾਂ।

ਕੇਹੋ ਜਹੇ ਦਿਨ ਭੈੜੇ ਆਏ, ਆਪਣੇ ਵੀ ਪਏ ਲੱਗਣ ਪਰਾਏ।
ਪੈਰ ਪੈਰ ਤੇ ਠੋਕਰਾਂ ਠੇਡੇ, ਸੰਭਲਿਆ ਸਾਥੋਂ ਮੂਲ ਨਾ ਜਾਏ।
ਅਰਸ਼ਾਂ ਉਤੋਂ ਫਰਸ਼ੀਂ, ਡਿੱਗ ਪਏ, ਪਈਆਂ ਅਚਨ ਅਚੇਤ ਆਫਤਾਂ।

ਲੰਮੇਂ ਪੈਂਡੇ ਸੱਜਣ ਪੈ ਗਏ, ਸਾਡਾ ਸੁੱਖ ਵੀ ਨਾਲੇ ਲੈ ਗਏ।
ਕਿਹੜਾ ਪੀੜ ਵੰਡਾਵੇ ਸਾਡੀ, ਦੁੱਖਾਂ ਜੋਗੇ ਅਸੀਂ ਹਾਂ ਰਹਿ ਗਏ।
ਹੌਕੇ ਹਾੜੇ ਹੰਝੂ ਪੀੜਾਂ, ਰਹੀਆਂ ਸਾਡੇ ਪਾਸ ਸੁਗਾਤਾਂ।

ਇਹ ਜੱਗ ਬਣਿਆ ਗੋਰਖ ਧੰਦਾ, ਕੁਝ ਵੀ ਕਿਸੇ ਨੂੰ ਸਮਝ ਨਾ ਆਵੇ।
ਇਕ ਦਰ ਖੁਸ਼ੀਆਂ ਇਕ ਦਰ ਗੰਮੀਆਂ, ਇਕ ਹੱਸੇ ਦੂਜਾ ਕਰਲਾਵੇ।
ਇਕ ਪਾਸੇ ਪਏ ਉੱਠਣ ਜਨਾਜ਼ੇ, ਦੂਜੇ ਪਾਸੇ ਚੜ੍ਹਨ ਬਰਾਤਾਂ।

***

# ਯਾਦ ਪ੍ਰਤਾਪੀ ਦੀ

ਨੈਣਾ ਵਿਚ ਤਾਂਗ ਚੁੱਭੇ, ਸੀਨਿਆਂ 'ਚ ਸਾਂਗ ਖੁੱਬੇ,
ਮੁਕੱਦੀ ਨਾ ਰਾਤ ਭੈੜੀ, ਜਿੰਦ ਇਕਲਾਪੀ ਦੀ।
ਗਾਹੜਿਆਂ ਹਨੇਰਿਆਂ 'ਚ ਪਾੜਿਆਂ ਵਧੇਰਿਆਂ 'ਚ,
ਸਾੜਿਆਂ ਥਪੇੜਿਆਂ 'ਚ, ਸੀ ਨਾ ਅਲਾਪੀ ਦੀ।
ਜੀਵਨ ਸਵਾਦ ਤੇਰੀ, ਯਾਦ 'ਚ ਅਬਾਦ ਮੇਰਾ,
ਫਿੱਕੇ ਹੋਰ ਸਭੇ ਸਾਦ, ਗਾਦ ਲੱਥੀ ਪਾਪੀ ਦੀ।
ਬੂੰਦ ਉਹ ਸਵਾਂਤ ਹੈ ਸੀ, ਕਵਿਤਾ ਤੁਕਾਂਤ ਹੈ ਜੋ,
ਦਿਲੋਂ ਨਾ ਭੁਲਾਵੋ ਯਾਦ, ਅਟੱਲ ਪ੍ਰਤਾਪੀ ਦੀ।

ਅੱਖੀਆਂ 'ਚੋਂ ਘੁਲ ਘੁਲ, ਡੁੱਲ੍ਹਦਾ ਪਿਆਰ ਉਹਦਾ,
ਦੇਵਾਂ ਕੀ ਮਸਾਲ ਮਿਲੀ, ਮੈਨੂੰ ਮਿਹਰ ਥਾਪੀ ਕੀ।
ਲਿਆ ਗਲਵੱਕੜੀ 'ਚ, ਓਦੋਂ ਉਹਨੇ ਸਾਰਿਆਂ ਨੂੰ,
ਚੱਲੀ ਸਭ ਥਾਂਈਂ ਜਦੋਂ, ਲਹਿਰ ਆਪੋ ਧਾਮੀ ਦੀ।
ਮਿਹਰਬਾਨ ਤੱਕਣੀ 'ਚੋਂ, ਲੰਘਿਆ ਜੋ ਇਕ ਵਾਰੀ।
ਕੰਚਨ ਸਾਮਾਨ ਹੋਈ, ਆਤਮਾਂ ਸ੍ਰਾਪੀ ਦੀ।
ਦਿਲਾਂ 'ਚ ਪਿਆਰ ਹੈ ਜੋ, ਜ਼ਿੰਦਗੀ ਸ਼ੰਗਾਰ ਹੈ ਜੋ,
ਦਿਲੋਂ ਨਾ ਭੁਲਾਵੋ ਯਾਦ, ਅਟੱਲ ਪ੍ਰਤਾਪੀ ਦੀ।

ਰਲ ਬਹਿਣਾ ਦੁਨੀਆਂ ਦੇ, ਕਾਮਿਆਂ ਤੇ ਲੀਡਰਾਂ ਦਾ,
ਮਾਨੁੱਖਤਾ ਦੇ ਰਾਖਿਉ, ਜੇ ਸੁਖੱਤਾ ਏ ਆਪੀ ਦੀ।
ਏਕਤਾ 'ਚ ਸ਼ੇਕਤਾ ਨਾ, ਏਕਤਾ ਹੀ ਕਹੀ ਜਾਵੇ,
ਏਕਤਾ ਹੈ ਕਾਹਦੀ ਜੋ ਵੀ, ਸ਼ੇਕੋ ਸ਼ੇਕ ਜਾਪੀ ਦੀ।
ਉਦੇਸ਼ ਸੀ ਹਮੇਸ਼ ਰਹੇ, ਲਗਨ ਸੁਦੇਸ਼ਤਾ ਦੀ।
ਭੇਸਤਾ ਪਰਾਈ ਨਾ, ਵਸ਼ੇਸ਼ਤਾ ਸੰਭਾਪੀ ਦੀ।

ਹੋਣਾ ਦਰਵੇਸ਼ ਚਾਹੋ, ਭੇਸ ਤੇ ਪਾਖੰਡ ਛੱਡੋ,
ਦਿਲਾਂ 'ਚ ਵਸਾਓ ਯਾਦ, ਅਟੱਲ ਪ੍ਰਤਾਪੀ ਦੀ।

ਦਿਆਲਤਾ ਸਮੁੰਦਰ ਸੀ, ਤੋਲਿਆਂ ਨਾ ਤੁੱਲ ਸਕੇ,
ਓਸ ਦੀ ਵਿਸ਼ਲਤਾ ਨਾ, ਨਾਪਿਆਂ ਵੀ ਨਾਪੀ ਦੀ।
ਕਾਗ਼ਜਾਂ ਤੇ ਲਿਖੇ ਬੋਲ, ਸਮਾਂ ਪਾ ਕੇ ਮਿੱਟ ਜਾਂਦੇ,
ਮਿਟੱਦੀ ਨਾ ਛਾਪ ਜੋ ਵੀ, ਸੀਨਿਆਂ ਤੇ ਛਾਪੀ ਦੀ।
ਸਖੀ ਸੁਲਤਾਨ ਸੀ, ਮਹਾਨ ਸੀ ਕਰਾਂਤੀਕਾਰੀ,
ਕਿਹੜੀ ਕਿਹੜੀ ਗੱਲ, ਲਿਖਾਂ ਸਰਵ ਵਿਆਪੀ ਦੀ।
ਮੇਰੇ ਦੇਸ਼ ਵਾਸੀਓ ਤੇ, ਵੀਰੋ ਨਾਮਧਾਰੀਓ ਜੀ,
ਦਿਲੋਂ ਨਾ ਭਲਾਵੋ ਯਾਦ, ਅੱਟਲ ਪ੍ਰਤਾਪੀ ਦੀ।

***

# ਸੱਚੀ ਸ੍ਰਕਾਰ ਆਈ

ਲਿਆ ਜਦੋਂ ਅਵਤਾਰ ਪ੍ਰਤਾਪ ਸਤਿਗੁਰ,
ਹੜ੍ਹ ਖ਼ੁਸ਼ੀਆਂ ਦਾ, ਬੇਸ਼ੁਮਾਰ ਆਇਆ।
ਚੀਨੀ ਵਾਲੇ ਨੂੰ ਪਾਏ ਸੀ ਖ਼ਤ ਜਿਹੜੇ,
ਉਹਨਾਂ ਖ਼ਤਾਂ ਦਾ ਸਾਨੂੰ ਜਵਾਬ ਆਇਆ।
ਸੁਪਨੇ ਅਸਾਂ ਅਜ਼ਾਦੀ ਲਈ ਲਏ ਜਿਹੜੇ,
ਪੂਰੇ ਕਰਨ ਉਹ ਸਾਡੇ ਖ਼ੁਆਬ ਆਇਆ।
ਆਇਆ ਗੁਰੂ ਪ੍ਰਤਾਪ ਸਿੰਘ ਵਿਚ ਭੈਣੀ,
ਜਾਪੇ ਇੰਜ ਕਿ ਜਿਵੇਂ ਇਨਕਲਾਬ ਆਇਆ।
ਗਏ ਤੌਕ ਗੁਲਾਮੀਂ ਦੇ ਖ਼ੁਲ੍ਹ ਆਪੇ,
ਲੋੜ ਪਈ ਨਾ ਤਾਲਿੱਆਂ ਚਾਬੀਆਂ ਦੀ।
ਜਾਗੀ ਅਣਖ ਤੇ ਜਾਗਿਆ ਦੇਸ਼ ਸਾਰਾ,
ਜਾਗ ਪਈ ਤਕਦੀਰ ਪੰਜਾਬੀਆਂ ਦੀ।

ਮੇਰੇ ਦੇਸ਼ ਦੇ ਜਾਗ ਪਏ ਭਾਗ ਸੁੱਤੇ,
ਸਰਬ ਕਲਾ ਲੈ ਜੋਤ ਨਿਰੰਕਾਰ ਆਈ।
ਰਾਜ ਜਿਸ ਦਾ ਹੋਇਗਾ ਦਿਲਾਂ ਉਤੇ,
ਭੈਣੀ ਵਿਚ ਉਹ ਸੱਚੀ ਸ੍ਰਕਾਰ ਆਈ।
ਕਲਯੁੱਗ ਦੇ ਕੌਡਿਆਂ ਸੱਜਨਾਂ ਦਾ,
ਨਾਮ ਦਾਨ ਦੇ ਕਰਨ ਅਧਾਰ ਆਈ।
ਮਹਾਂਨੂਰ ਬਣ ਕੇ ਗੱਦੀ ਏਸ ਉਤੇ,
ਜੋਤ ਨਾਨਕ ਦੀ ਚੌਧਵੀਂ ਵਾਰ ਆਈ।
ਉਹਦੇ ਦਰ ਤੇ ਸ਼ਕਤੀਆਂ ਭਗਤੀਆਂ ਸਭ,
ਉਹਦੇ ਹੁਕਮ ਵਿਚ ਉਠਦੀਆਂ ਬਹਿੰਦੀਆਂ ਸਨ।
ਚਰਨ ਛੋਹ ਉਹਦੀ, ਬਖ਼ਸ਼ੇ ਬਾਦਸ਼ਾਹੀਆਂ,
ਉਹਦੇ ਚਰਨਾ ਵਿਚ ਬਰਕਤਾਂ ਰਹਿੰਦੀਆਂ ਸਨ।

ਚਰਨ ਪਰਸ ਕੇ ਗੁਰੂ ਪ੍ਰਤਾਪ ਸਿੰਘ ਦੇ,
ਭੈਣੀ ਸਾਹਿਬ ਦੀ ਰੂਹ ਨਿਹਾਲ ਹੋ ਗਈ।
ਦਿਨ ਰਾਤ ਏਥੇ ਰੱਬੀ ਨਾਦ ਗੂੰਜੇ,
ਕੁਦਰਤ ਏਸ ਤੇ ਬੜੀ ਦਿਆਲ ਹੋ ਗਈ।
ਅੰਨ ਧੰਨ ਦੀ ਰਹੀ ਨਾ ਕਮੀ ਕੋਈ,
ਹਰ ਪਾਸਿਉਂ ਹੀ ਮਾਲਾ ਮਾਲ ਹੋ ਗਈ।
ਜੁੜੀਆਂ ਰੌਣਕਾਂ ਤੇ ਮੇਲੇ ਹੋਣ ਲੱਗੇ,
ਤਿੱਖੀ ਮੁੜ ਕੇ ਸਮੇਂ ਦੀ ਚਾਲ ਹੋ ਗਈ।
ਮਾਰੂ ਟਿੱਬਿਆ ਉਤੇ ਗੁਲਾਬ ਖਿੜ ਪਏ,
ਦੁਨੀਆਂ ਵੇਖਿਆ ਏਥੇ ਕਮਾਲ ਹੋ ਗਈ।
ਕਾਗ਼ ਹੰਸ ਬਣ ਗਏ ਨਹਾ ਕੇ ਰਾਮਸਰ 'ਚੋਂ,
ਕੌਡੀ ਚਰਨ ਛੋਹ ਕੇ ਹੀਰਾ ਲਾਲ ਹੋ ਗਈ।

ਪਹਿਲਾਂ ਬਾਲ ਗੋਪਾਲ ਪ੍ਰਤਾਪ ਸਤਿਗੁਰ,
ਗੋਦੀ ਆਪਣੀ ਵਿਚ ਖਿਡਾਏ ਇਹਨੇ।
ਏਸ ਮਾਣਿਆਂ ਸੇਵਾ ਦਾ ਸੁੱਖ ਬਹੁਤਾ,
ਦੇ ਦੇ ਲੋਰੀਆਂ ਲਾਡ ਲਡਾਏ ਇਹਨੇ।
ਫੇਰ ਗੁਰੂ ਜਗਜੀਤ ਸੰਗ ਬਾਲ ਉਮਰੇ,
ਖੇਡਾਂ ਖੇਡੀਆਂ ਪਿਆਰ ਹੰਢਾਏ ਇਹਨੇ।
ਚਰਨ ਚੁੰਮਦੀ ਰਹੀ ਇਹ ਦਿਨੇ ਰਾਤੀਂ,
ਵਰ ਚਰਨਾ ਵਿਚ ਬੈਠ ਕੇ ਪਾਏ ਇਹਨੇ।
ਵਾਂਗ ਪੁਤਾਂ ਦੇ ਪਾਲ ਦੀ ਸਾਰਿਆਂ ਨੂੰ,
ਜੀਵਨ ਦੇਣ ਵਾਲੀ ਜੀਵਨ ਮਾਂ ਹੈ ਸੀ।
ਹਰ ਇਕ ਦਾ ਰੱਖਦੀ ਧਿਆਨ ਪੂਰਾ,
ਉਹਦੀ ਸਾਰਿਆਂ ਤੇ ਠੰਡੀ ਛਾਂ ਹੈਸੀ।

ਜਿਹੜੀਆਂ ਘਾਲਣਾ ਭੈਣੀ ਨੇ ਘਾਲੀਆਂ ਨੇ,
ਕਿਵੇਂ ਤਾਰਿਆ ਉਹਨਾਂ ਦਾ ਮੁੱਲ ਜਾਵੇ।
ਕ੍ਰਿੱਤਘਣ, ਗ਼ੱਦਾਰ, ਮੱਕਾਰ ਹੋਊ,
ਜਿਹੜਾ ਇਹਦੀਆਂ ਕੀਤੀਆਂ ਭੁੱਲ ਜਾਵੇ।
ਚਰਨ ਧੂੜ ਇਹਦੀ ਮੱਥੇ ਲਾਏ ਜਿਹੜਾ,
ਦੁੱਖ ਕੱਟਿਆ ਓਸ ਦਾ ਕੁੱਲ ਜਾਵੇ।
ਭਰਿਆ ਈਰਖ ਦਾ ਏਥੇ ਆਏ ਜਿਹੜਾ,
ਹੋ ਕੇ ਏਸ ਥਾਂ ਤੋਂ ਹੌਲਾ ਫੁੱਲ ਜਾਵੇ।
ਦਿਤਾ ਏਸ ਨੇ ਮਾਣ ਨਿਮਾਣਿਆਂ ਨੂੰ,
ਅਤੇ ਦੁਸ਼ਮਣ ਨੂੰ ਸਦਾ ਵੰਗਾਰਿਆ ਏ।
ਜੋ ਵੀ ਅੜਿਆ ਸੋ ਝੜ ਗਿਆ ਬੇਰ ਵਾਂਗੂੰ,
ਜਿਹੜਾ ਸ਼ਰਨ ਆਇਆ ਉਹੀ ਤਾਰਿਆ ਏ।

***

# ਸੋਮਾਂ ਸੀ ਪਿਆਰ ਦਾ

ਖਾਰ ਦਿਤਾ ਤਨ ਮਨ, ਖਾਰੇ ਖਾਰੇ ਹੰਝੂਆਂ ਨੇ,
ਜਦੋਂ ਦਾ ਵਿਛੋੜਾ ਮੈਨੂੰ, ਪਿਆ ਦਿਲਦਾਰ ਦਾ।
ਥੰਮਿਆਂ ਨਾ ਜਾਏ ਮੈਥੋਂ, ਹੋ ਗਿਆ ਬੇਦੰਮ ਦਿਲ,
ਜੰਮ ਬਣ ਗ਼ੰਮ ਮੈਨੂੰ, ਖਾਵੇ ਗ਼ਮਖ਼ਾਰ ਦਾ।
ਅੱਖੀਆਂ 'ਚ ਹੰਝੂ ਮੇਰੇ, ਜੰਮੇ ਨੇ ਬਰਫ ਵਾਂਗ,
ਠੰਡਾ ਠੰਡਾ ਸਾਹ ਮੇਰੀ, ਜਾਵੇ ਜਿੰਦ ਠਾਰਦਾ।
ਠੰਡਿਆਂ ਨੂੰ ਨਿੱਘ ਦਿੰਦਾ, ਤੱਤਿਆਂ ਨੂੰ ਠਾਰਦਾ ਜੋ,
ਗੁਰੂ ਪ੍ਰਤਾਪ ਸਿੰਘ, ਸੋਮਾਂ ਸੀ ਪਿਆਰ ਦਾ।

ਸੁੱਖ ਤੇ ਸਵਾਦ ਸਭ ਸੋਗ ਸੰਗ ਸੀਤ ਹੋਇ,
ਉੱਠ ਗਿਆ ਸਿਰੋਂ ਸਾਇਆ ਸੱਚੀ ਸ੍ਰਕਾਰ ਦਾ।
ਇੰਦ ਸੀ ਗੋਬਿੰਦ ਓਹੋ, ਹਿੰਦ ਦੀ ਸੀ ਜਿੰਦ ਜਾਨ,
ਗੁਰੂ ਬਖ਼ਸ਼ਿੰਦ ਸਦਾ, ਡਿੱਗੇ ਨੂੰ ਉਭਾਰਦਾ।
ਗੋਰਿਆਂ ਲਈ ਗੱਨ ਤੇ, ਗ਼ਰੀਬਾਂ ਦਾ ਸੀ ਅੰਨ ਧਨ,
ਦੇਸ਼ ਦੀ ਅਜ਼ਾਦੀ ਲਈ, ਰਿਹਾ ਲਲਕਾਰ ਦਾ।
ਵੈਰੀਆਂ ਲਈ ਤੀਰ ਤੇ, ਪਿਆਸਿਆਂ ਲਈ ਨੀਰ ਸੀ,
ਉਦਾਸਿਆਂ ਬੇਆਸਿਆਂ ਲਈ, ਸੋਮਾਂ ਸੀ ਪਿਆਰ ਦਾ।

ਚੌਧਵੀਂ ਦੇ ਚੰਨ ਨੇ, ਹਨੇਰੇ ਸਭ ਹੂੰਝ ਦਿਤੇ,
ਸਰਬ ਕਲਾ ਲੈ ਕੇ ਆਇਆ, ਰੂਪ ਨਿਰੰਕਾਰ ਦਾ।
ਨਾਨਕ ਤੇ ਈਸ ਕਿਤੇ, ਰਾਮ ਤੇ ਰਹੀਮ ਬਣ,
ਘੋਲ ਘੋਲ ਦੁੱਖ ਪੀਤਾ, ਸਾਰੇ ਸੰਸਾਰ ਦਾ।
ਭੀਲਣੀ ਦੇ ਬੇਰ ਖਾਧੇ, ਪੂੜੀਆਂ 'ਚੋਂ ਲਹੂ ਕੱਢੇ,
ਫਿਰਦਾ ਸੀ ਕਿਧਰੇ, ਸੁਦਾਮਿਆਂ ਨੂੰ ਤਾਰਦਾ।
ਨੂਰ ਤੇਰਾ ਹੀਣਿਆਂ ਨੂੰ, ਹਿੰਮਤਾਂ ਹਜ਼ਾਰ ਦੇਵੇ,
ਹੋਣੀਆਂ ਨੂੰ ਟਾਲਦਾ ਜੋ, ਸੋਮਾਂ ਸੀ ਪਿਆਰ ਦਾ।

ਰਵੀ ਅਤੇ ਕਵੀ ਨਹੀਂ, ਉਥੋਂ ਤੱਕ ਪਹੁੰਚ ਸੱਕੇ,
ਪਹੁੰਚਿਆ ਅਸਰ ਜਿੱਥੇ, ਤੇਰੇ ਪ੍ਰਚਾਰ ਦਾ।
ਸਿੱਖ ਕੀ ਇਸਾਈ ਹਿੰਦੂ, ਭਾਈ ਭਾਈ ਕੱਠੇ ਹੋਵੇ,
ਬਣ ਜਾਵੋ ਫੁੱਲ ਸਾਰੇ, ਏਕਤੇ ਦੇ ਹਾਰ ਦਾ।
ਤਾਕਤ ਬਿਗਾਨੀ ਕੋਈ, ਸੱਕੇ ਨਾ ਨਖੇੜ ਸਾਨੂੰ,
ਏਹੋ ਜਿਹਾ ਪੱਕਾ ਪੰਜਾ, ਫੜੋ ਯਾਰ ਯਾਰ ਦਾ।
ਖਾਰ ਨਾਹੀਂ ਹਾਰ ਬਣੋ, ਸਭ ਨੂੰ ਪਿਆਰ ਕਰੋ,
ਜੱਗ ਉਤੇ ਜਿੰਦਾ ਰਹਿਣਾ, ਸੋਮਾਂ ਏ ਪਿਆਰ ਦਾ।

ਉਹਦੇ ਪਿਆਰ ਸੋਮੇਂ ਵਿਚੋਂ, ਪੀਤੇ ਭਰ ਜਾਮ ਜਿਨ੍ਹਾਂ,
ਜਾਣਦਾ ਏ ਉਹੀ ਨਸ਼ਾ, ਓਸ ਦੇ ਪਿਆਰ ਦਾ।
ਰੰਗ ਉਹਦੇ ਪਿਆਰ ਵਾਲਾ, ਪੁੱਛੋ ਮਸਤਾਨੇ ਪਾਸੋਂ,
ਜਿਹੜਾ ਉਹਦੀ ਯਾਦ ਵਿਚ, ਚੀਕਾਂ ਹੁੰਦਾ ਮਾਰਦਾ।
ਚੁੱਕ ਚੁੱਕ ਅੱਡੀਆਂ ਨੂੰ, ਵੇਖਦੇ ਉਡੀਕਦੇ ਹਾਂ,
ਔਂਦਾ ਨਾ ਅਵਾਜ਼ ਰਤਾ, ਕਿਤੋਂ ਉਹਦੀ ਕਾਰ ਦਾ।
ਆਣਕੇ ਤੇ ਵੇਖ ਦਾਤਾ, ਹਾਲ ਮੇਰਾ ਆਪ ਅੱਖੀਂ,
ਵੱਗ ਰਿਹਾ ਅੱਖੀਆਂ ਚੋਂ, ਸੋਮਾਂ ਸੀ ਪਿਆਰ ਦਾ।

***

# ਤੇਰਾ ਪ੍ਰਤਾਪ ਏ

ਪੰਥ ਦਾ ਬਗੀਚਾ ਜਿਹੜਾ, ਲਾਇਆ ਗੁਰੂ ਰਾਮ ਸਿੰਘ,
ਪਾਣੀ ਗੁਰੂ ਹਰੀ ਸਿੰਘ, ਪਾਇਆ ਹੱਥੀਂ ਆਪ ਏ।
ਨੀਤੀਆਂ ਕੁਰੀਤੀਆਂ ਜੋ, ਗੋਰਿਆਂ ਨੇ ਕੀਤੀਆਂ ਸੀ,
ਚਾਲਾਂ ਬਦਨੀਤੀਆਂ ਨੂੰ, ਲਿਆ ਗੁਰਾਂ ਭਾਪ ਏ।
ਉਠਾਲਿਆ ਨੁਹਾਲਿਆ, ਪਾਲਿਆ ਸੰਭਾਲਿਆ ਸੀ,
ਜਾਵੇ ਨਾ ਜੰਗਾਲਿਆ, ਜਪਾਇਆ ਜੱਪ ਜਾਪ ਏ।
ਝੱਖੜਾਂ 'ਚ ਸੀਨੇ ਲਾਕੇ, ਸਿੱਖੀ ਨੂੰ ਸੰਭਾਲਿਆ ਤੂੰ,
ਗੁਰੂ ਹਰੀ ਸਿੰਘ ਸਾਰਾ, ਤੇਰਾ ਪ੍ਰਤਾਪ ਏ।
ਰਾਮ ਪ੍ਰਦੇਸ ਚੱਲੇ, ਸੰਗਤਾਂ ਸਹਾਰਿਆ ਨਾ,
ਖੋਹੇ ਵਾਲ ਪਾਏ ਹਾੜੇ, ਕੀਤਾ ਵਰਲਾਪ ਏ।
ਇਕ ਇਕ ਸਿੱਖ ਨੂੰ, ਵਰਾਇਆ ਤੇ ਕਰਾਇਆ ਚੁੱਪ,
ਪੁੱਤਰਾਂ ਨੂੰ ਜਿਸ ਤਰ੍ਹਾਂ, ਦਿਲਾਸਾ ਦਿੰਦਾ ਬਾਪ ਏ।
ਤੇਰੀ ਕੁਰਬਾਨੀ ਨਾ ਬਿਆਨੀ ਜਾਏ ਕਲਮਾਂ ਤੋਂ,
ਸਿੱਖੀ ਸੰਗਰਾਮ ਕੀਤਾ, ਤੁਸਾਂ ਚੁੱਪ ਚਾਪ ਏ।
ਕੰਡਿੱਆਂ ਦੇ ਵਿਚ ਵੀ, ਗੁਲਾਬ ਵਾਂਗ ਮਹਿਕਿਆ ਤੂੰ,
ਗੁਰੂ ਹਰੀ ਸਿੰਘ ਸਾਰਾ, ਤੇਰਾ ਪ੍ਰਤਾਪ ਏ।
ਕੋਟਲੇ ਦੇ ਰਕੱੜਾਂ 'ਚ, ਖ਼ੂਨ ਦੀ ਜੋ ਖੇਡ ਹੋਈ,
ਵੇਖ ਵੇਖ ਗੋਰਿਆਂ ਦਾ, ਕੰਬ ਗਿਆ ਪਾਪ ਏ।
ਪੈਰਾਂ ਹੇਠ ਇੱਟਾਂ ਜੋੜ, ਕਹੇ ਵਰਿਆਮ ਸਿੰਘ,
ਮਾਰ ਤੋਪ ਕਾਮਨਾ ਓਏ, ਪੂਰਾ ਹੋਇਆ ਨਾਪ ਏ।
ਦੇਸ਼ ਲਈ ਸ਼ਹੀਦ ਹੋਣਾ, ਅਸਲ ਜ਼ਿੰਦਗਾਨੀ ਹੁੰਦੀ,
ਜੀਵਨ ਗੁਲਾਮੀਆਂ ਦਾ, ਨਿਰਾ ਹੀ ਸਰਾਪ ਏ।
ਅਗਨ ਅਜ਼ਾਦੀਆਂ ਦੀ, ਬੁਲਕਾਂ 'ਚ ਬਾਲੀ ਰੱਖੀ,
ਗੁਰੂ ਹਰੀ ਸਿੰਘ ਸਾਰਾ, ਤੇਰਾ ਪ੍ਰਤਾਪ ਏ।

ਕੂਕ ਜਾਂ ਅਜ਼ਾਦੀ ਵਾਲੀ, ਮਾਰੀ ਜੱਦ ਕੂਕਿਆਂ ਨੇ,
ਲੰਡਨ 'ਚ ਗੋਰਿਆਂ ਨੂੰ, ਚੜ੍ਹ ਗਿਆ ਤਾਪ ਏ।
ਸੁਣ ਪੂਰਾ ਬਾਈਕਾਟ, ਗੋਰੀ ਸ੍ਰਕਾਰ ਕੰਬੀ,
ਖੜਕੀਆਂ ਹਜ਼ਾਰਾਂ ਤਾਰਾਂ, ਪਈ ਆਪੋ ਧਾਪ ਏ।
ਉੱਠੀਆਂ ਪਾਬੰਦੀਆਂ ਤੇ, ਬੰਦੀਆਂ ਖਲਾਸ ਹੋਈਆਂ,
ਜੀਵਨ ਦੀ ਗੋਦੀ ਜਦੋਂ, ਆਇਆ ਪ੍ਰਤਾਪ ਏ।
ਮੁੱਕੀਆਂ ਗੁਲਾਮੀਆਂ, ਅਜ਼ਾਦੀਆਂ ਬਹਾਲ ਹੋਈਆਂ,
ਗੁਰੂ ਹਰੀ ਸਿੰਘ ਸਾਰਾ, ਤੇਰਾ ਪ੍ਰਤਾਪ ਏ।

ਗੁਰੂ ਪ੍ਰਤਾਪ ਆਪ, ਗੱਦੀ ਬੈਠ ਲਿਆ ਭਾਪ,
ਦੇ ਕੇ ਜਾਪ ਕੱਟੇ ਤਾਪ, ਪਿੱਠ ਲਾਈ ਥਾਪ ਏ।
ਪੰਥ ਪ੍ਰਚਾਰ ਪੈਰੀਂ, ਤੁਰ ਕੇ ਨਾ ਹੋਇ ਪੂਰਾ,
ਘੋੜਿਆਂ ਤੇ ਕਾਰਾਂ ਦਾ, ਬਨਾ ਲਿਆ ਸਟਾਪ ਏ,
ਬਾਣੀ ਦੇ ਗਿਆਨਾ ਦਾ, ਏਕਤਾ ਫੁਰਮਾਨਾ ਦਾ,
ਦੌਰਿਆਂ ਦੀਵਾਨਾ ਦਾ, ਲਗਾਇਆ ਗ੍ਰੇਰ ਟਾਪ ਏ।
ਘਰ ਘਰ ਪਹੁੰਚਿਆ, ਪੈਗਾਮ ਨਾਮਧਾਰੀਆਂ ਦਾ,
ਗੁਰੂ ਹਰੀ ਸਿੰਘ ਸਾਰਾ, ਤੇਰਾ ਪ੍ਰਤਾਪ ਏ।

ਗੁਰੂ ਜਗਜੀਤ ਵੇਖ, ਰੱਬੀ ਨੂਰ ਰਹਿਮਤਾਂ ਦਾ,
ਦੋਖੀਆਂ ਘਮੰਡੀਆਂ ਵੀ, ਕੀਤਾ ਆ ਮਿਲਾਪ ਏ।
ਜਿਹਨੇ ਇਕ ਵਾਰ ਤੇਰੇ, ਚਰਨਾ ਦੀ ਛੋਹ ਪਾਈ,
ਜਨਮਾਂ ਜਨਮਾਤਰਾਂ ਦੇ, ਕੱਟ ਤੇ ਸੰਤਾਪ ਏ।
ਰਾਮ ਇਹੋ ਹਰੀ ਏਹੋ, ਵੱਡਾ ਪ੍ਰਤਾਪੀ ਗੁਰੂ,
ਏਸ ਦੀ ਡੂੰਘਾਈ, ਕੋਈ ਸਕਦਾ ਨਾ ਮਾਪ ਏ।
ਗੁਰੂ ਜਗਜੀਤ ਸਿੰਘ, ਜਿਤਿੱਆ ਏ ਜੱਗ ਸਾਰਾ,
ਗੁਰੂ ਹਰੀ ਸਿੰਘ ਸਾਰਾ, ਤੇਰਾ ਪ੍ਰਤਾਪ ਏ।

***

# ਮੈਂ ਹਾਂ ਪਿਆਸਾ

ਪਿਆਸ ਬੁਝਾ ਦੇ ਮੇਰੀ ਸਾਈਆਂ, ਜਨਮ ਜਨਮ ਦਾ ਮੈਂ ਹਾਂ ਪਿਆਸਾ।
ਤੇਰੇ ਘਰ ਤੇ ਕਮੀ ਨਾ ਕੋਈ, ਮੇਰਾ ਤੇ ਹੈ ਖਾਲੀ ਕਾਸਾ।

ਮਾਣ ਕਈਆਂ ਨੂੰ ਹੈ ਮਾਇਆ ਦਾ, ਤੇ ਕਈਆਂ ਨੂੰ ਮਾਣ ਜਵਾਨੀ।
ਮੇਰਾ ਮਾਣ ਤੇ ਤੂੰ ਹੈਂ ਪ੍ਰੀਤਮ, ਹਰ ਵੇਲੇ ਤੇਰਾ ਭਰਵਾਸਾ।

ਅੱਖੀਆਂ ਰੋਈਆਂ ਦਿਲ ਵੀ ਰੋਇਆ, ਰੋ ਰੋ ਕੇ ਹੈ ਕਮਲਾ ਹੋਇਆ।
ਹੌਕੇ ਭਰਦਾ ਚੁੱਪ ਨਹੀਂ ਕਰਦਾ, ਆ ਕੇ ਦੇ ਜਾ ਪ੍ਰੇਮ ਦਿਲਾਸਾ।

ਏਥੇ ਬੈਠ ਕਿਸੇ ਨਾ ਰਹਿਣਾ, ਆਖਰ ਸਭ ਨੂੰ ਜਾਣਾ ਪੈਣਾ।
ਇਹ ਜ਼ਿੰਦਗਾਨੀ ਚਾਰ ਦਿਨਾ ਦੀ, ਪਾਣੀ ਦੇ ਵਿਚ ਜਿਵੇਂ ਪਤਾਸਾ।

ਸਭਨਾ ਦੀ ਤੂੰ ਆਸ ਪੁਜਾਵੇਂ, ਡਿਗਿੱਆ ਢੱਠਿਆਂ ਨੂੰ ਗਲ ਲਾਵੇਂ।
ਅਜ ਤੱਕ ਤੇਰੇ ਦਰ ਤੋਂ ਦਾਤਾ, ਮੁੜਿਆ ਕੋਈ ਵੀ ਨਹੀਂ ਨਿਰਾਸਾ।

ਚਾਹੇਂ ਗਲੀ ਦਾ ਕੱਖ ਕਰ ਦੇਵੇਂ, ਜੇ ਚਾਹੇਂ ਤਾਂ ਲੱਖ ਕਰ ਦੇਵੇਂ।
ਅੱਖ ਪਲਕਾਰੇ ਪ੍ਰਬਤ ਭਾਰੇ, ਕਰ ਦੇਨਾ ਏਂ ਤੋਲਾ ਮਾਸਾ।

ਮੰਦਰ ਮਸਜਦ ਤੇ ਗੁਰਦੁਆਰੇ, ਰੱਬ ਦੇ ਹੀ ਤੇ ਘਰ ਨੇ ਸਾਰੇ।
ਹਰ ਥਾਂ ਤੇਰੇ ਨੂਰ ਦੇ ਜਲਵੇ, ਕਣ ਕਣ ਦੇ ਵਿਚ ਤੇਰਾ ਵਾਸਾ।

ਮੇਰੀ ਗਲੀ ਵਿਚ ਜੱਦ ਵੀ ਆਵੀਂ, ਮੈਨੂੰ ਕਿਧਰੇ ਭੁੱਲ ਨਾ ਜਾਂਵੀਂ।
ਜੀਂਦੇ ਜੀ ਹੀ ਮਰ ਜਾਵਾਂਗੀ, ਲੰਘਿਉਂ ਜੇਕਰ ਮੋੜ ਕੇ ਪਾਸਾ।

ਸੱਜਣ ਮੁੜ ਵਤਨੀ ਜੇ ਆਵੇ, ਜ਼ਿੰਦਗੀ ਦਾ ਹਰ ਪਲ ਨਸ਼ਿਆਵੇ।
ਨੂਰੋ ਨੂਰ ਇਹ ਧਰਤੀ ਹੋ ਜਊ, ਵਿਚ ਬਹਾਰਾਂ ਖਿੜ ਪਊ ਹਾਸਾ।

***

# ਪੰਜ ਭਾਦਰੋਂ ਜੇ ਨਾ ਰਾਤ ਆਉਂਦੀ

ਬੱਦਲ ਗ਼ਮਾਂ ਦੇ ਹੁੰਦੇ ਨਾ ਕਦੇ ਗਾਹੜੇ,
ਨਾ ਹੀ ਅੱਖੀਆਂ ਵਿਚ ਬਰਸਾਤ ਆਉਂਦੀ।
ਸਾਡੇ ਮਹਿਕਦੇ ਟਹਿਕਦੇ ਵਿਹੜਿਆਂ ਵਿਚ,
ਹੋਣੀ ਚੰਦਰੀ ਜੇ ਨਾ ਝਾਤ ਪਾਉਂਦੀ।
ਨਾ ਹੀ ਵਿਲਕਦੇ ਦਿਲੀ ਅਰਮਾਨ ਸਾਡੇ,
ਬੁੱਲਾਂ ਉਤੇ ਨਾ ਤੜਪਦੀ ਬਾਤ ਆਉਂਦੀ।
ਭੈੜੀ ਰਾਤ ਜੇ ਲੁੱਕ ਹਨੇਰਿਆਂ ਵਿਚ,
ਸਾਡੇ ਸੀਨਿਆਂ ਉਤੇ ਨਾ ਘਾਤ ਲਾਉਂਦੀ।
ਸਾਡਾ ਮਾਹੀ ਨਾ ਸਾਡੇ ਤੋਂ ਵੱਖ ਹੁੰਦਾ,
ਕਲਮੂੰਹੀਂ ਨਾ ਜੇਕਰ ਆਫਾਤ ਆਉਂਦੀ।
ਹੰਝੂਆਂ ਵਿਚ ਨਾ ਹਾਸੇ ਤਬਦੀਲ ਹੁੰਦੇ,
ਪੰਜ ਭਾਦਰੋਂ ਜੇ ਨਾ ਰਾਤ ਆਉਂਦੀ।

ਗਲੀ ਗਲੀ ਵਿਚ ਗ਼ਮਾਂ ਦੀ ਰਾਤ ਪੈ ਗਈ,
ਗ਼ਮ ਦੇ ਗਿਆ ਮਾਹੀ ਗ਼ਮਖ਼ਾਰ ਮੇਰਾ।
ਅੱਖਾਂ ਰੋਂਦੀਆਂ ਹੋਣ ਤਾਂ ਪੂੰਜ ਲਈਏ,
ਰੋਵੇ ਦਿਲ ਦੁਖੀਆ ਦਿਲਦਾਰ ਮੇਰਾ।
ਜੀ ਕਰਦਾ ਏ ਮੀਡੀਆਂ ਪੁੱਟ ਸੁੱਟਾਂ,
ਮੈਨੂੰ ਭਾਵੇ ਨਾ ਕੀਤਾ ਸ਼ਿੰਗਾਰ ਮੇਰਾ।
ਮੇਰੇ ਅੱਜ ਪਿਆਰ ਦੀ ਹਾਰ ਹੋ ਗਈ,
ਮੇਰੇ ਗਲ 'ਚੋਂ ਟੁੱਟ ਗਿਆ ਹਾਰ ਮੇਰਾ।
ਸਦਾ ਵਾਂਗ ਹੀ ਮਹਿਕਦੀ ਸ਼ਾਮ ਹੁੰਦੀ,
ਸਦਾ ਵਾਂਗ ਹੀ ਹੱਸਦੀ ਪ੍ਰਭਾਤ ਆਉਂਦੀ।
ਛੇ ਭਾਦਰੋਂ ਦਾ ਨਾ ਭੈੜਾ ਦਿਨ ਆਉਂਦਾ,
ਪੰਜ ਭਾਦਰੋਂ ਜੇ ਨਾ ਰਾਤ ਆਉਂਦੀ।

ਅੱਖਾਂ ਵਿਚ ਦੀਦਾਰ ਦੇ ਚਾਅ ਹੈ ਸਨ,
ਐਪਰ ਸਾਰੇ ਹੀ ਧਰੇ ਦੇ ਧਰੇ ਰਹਿ ਗਏ।
ਦਿਲ ਭਰੇ ਸਨ ਗੱਲਾਂ ਦੇ ਨਾਲ ਬਹੁਤੇ,
ਗੱਲਾਂ ਹੋਈਆਂ ਨਾ ਭਰੇ ਦੇ ਭਰੇ ਰਹਿ ਗਏ।
ਗੰਮ ਚੰਬੜਿਆ ਬਣ ਕੇ ਭੂਤ ਸਾਨੂੰ,
ਹਾਸੇ ਡਰ ਕੇ ਪਰੇ ਦੇ ਪਰੇ ਰਹਿ ਗਏ।
ਬਿਨਾ ਮਾਹੀ ਤੋਂ ਜੀਊਣ ਦਾ ਹੱਜ ਕੋਈ ਨਾ,
ਅਸੀਂ ਜਿਊਂਦੇ ਵੀ ਜੱਗ ਤੇ ਮਰੇ ਰਹਿ ਗਏ।
ਮਿਲਦਾ ਉਹੀ ਹੈ ਦੁਨੀਆਂ ਤੇ ਸਾਰਿਆਂ ਨੂੰ,
ਲਿਖੀ ਹੋਈ ਜੋ ਧੁਰੋਂ ਬਰਾਤ ਆਉਂਦੀ।
ਔਰੇ ਫੇਰ ਵੀ ਕਦੇ ਦੀਦਾਰ ਹੁੰਦਾ,
ਪੰਜ ਭਾਦਰੋਂ ਜੇ ਨਾ ਰਾਤ ਆਉਂਦੀ।

ਤੇਰੀ ਯਾਦ ਨੂੰ ਸੀਨੇ ਵਿਚ ਘੁੱਟ ਕੇ ਤੇ,
ਜਿੱਨੀ ਲਿਖੀ ਹੈ ਜ਼ਿੰਦਗੀ ਜੀ ਲਾਂਗੇ।
ਡੁੱਲਣ ਤੇਰੇ ਵਿਜੋਗ ਵਿਚ ਜੋ ਹੰਝੂ,
ਅੰਮ੍ਰਿਤ ਜਾਣ ਕੇ ਉਹਨਾਂ ਨੂੰ ਪੀ ਲਾਂਗੇ।
ਕਿਸੇ ਅੱਗੇ ਨਹੀਂ ਸ਼ਿਕਵਾ ਸ਼ਕਾਇਤ ਕਰਦੇ,
ਸ਼ਿਕਵੇ ਗਿਲੇ ਸਭ ਦੰਦਾ ਵਿਚ ਪੀਹ ਲਾਂਗੇ।
ਪੀੜ ਦਿਲ ਦੀ ਦਿਲ ਵਿਚ ਘੁੱਟ ਲਾਂਗੇ,
ਹੌਕੇ ਰੋਕ ਲਾਂਗੇ ਬੁੱਲ੍ਹ ਸੀ ਲਾਂਗੇ।
ਤੇਰੇ ਬਾਝ ਪਿਆਰਿਆ ਕੁਝ ਵੀ ਨਹੀਂ,
ਨਹੀਂ ਦਿਲ ਨੂੰ ਕੋਈ ਸੌਗਾਤ ਭਾਉਂਦੀ।
ਨਹੀਂ ਸੀ ਵਿਛੜਨਾ ਵੱਡੇ ਪ੍ਰਤਾਪ ਵਾਲੇ,
ਪੰਜ ਭਾਦਰੋਂ ਜੇ ਨਾ ਰਾਤ ਆਉਂਦੀ।

***

# ਮਾਤਾਂ ਜੀ ਦੀ ਯਾਦ ਏ

ਕਹਾਂ ਕੀ ਜ਼ਬਾਨ ਵਿਚੋਂ, ਸਕਾਂ ਨਾ ਬਿਆਨ ਜੱਸ,
ਮਾਤਾਂ ਹੈ ਮਹਾਨ ਸ਼ਾਨ, ਕਥਨੋਂ ਅਗਾਧ ਏ।
ਏਸੇ ਗੋਦ ਵਿਚ ਪਲੇ, ਸੁਰ ਤੇ ਅਸੁਰ ਦੋਵੇਂ,
ਏਸੇ ਗੋਦ ਖੇਡੇ ਬੁੱਧ, ਨਾਰਦ ਪ੍ਰਹਿਲਾਦ ਏ।
ਬਣੇ ਮਾਂ ਦੀ ਗੋਦ ਵਿਚ, ਰਾਮ ਤੇ ਗੋਪਾਲ ਬਾਲ,
ਲਾਈ ਏਸੇ ਗੋਦ ਵਿਚ, ਨਾਨਕ ਸਮਾਧ ਏ।
ਪਿਤਾ ਵੀ ਤਾਂ ਧੰਨ ਹੈ ਜੋ, ਪਾਲੇ ਪੁੱਤ ਧੀਆਂ ਤਾਈਂ,
ਉੱਚੀ ਸੁੱਚੀ ਡਾਢੀ ਪਰ, ਮਾਤਾਂ ਜੀ ਦੀ ਯਾਦ ਏ।

ਮਾਤਾਂ ਜੇਹੀ ਜੱਗ ਉਤੇ, ਠੰਡੀ ਕੋਈ ਛਾਂ ਨਾਹੀਂ,
ਮਿੱਠਾ ਮਾਂ ਪਿਆਰ ਜਿਹਾ, ਹੋਰ ਨਾ ਸਵਾਦ ਏ।
ਆਪ ਰੱਜੇ ਵੇਖ ਮੁੱਖ, ਦੂਰ ਕਰੇ ਸਾਡੀ ਭੁੱਖ,
ਅਸਾਂ ਤਾਂਈਂ ਦੇਵੇ ਸੁੱਖ, ਜਰਦੀ ਉਪਾਧ ਏ।
ਰਖਦੀ ਖਿਆਲ ਵਿਚ, ਲਾਲ ਦੀ ਸੰਭਾਲ ਸਦਾ,
ਆਪ ਹੋ ਬੇਹਾਲ ਪਰ, ਰੱਖੇ ਸਾਨੂੰ ਸ਼ਾਦ ਏ।
ਝੱਲਦੀ ਏ ਦੁੱਖ ਕੁਲ, ਰੱਖਦੀ ਏ ਜਾਨ ਤੁੱਲ,
ਸੱਕੇ ਦਸੋ ਕਿਵੇਂ ਭੁੱਲ, ਮਾਤਾਂ ਜੀ ਦੀ ਯਾਦ ਏ।

ਧੰਨ ਧੰਨ ਆਖਦੇ ਹਾਂ, ਧੰਨ ਹੈ ਕਮਾਈ ਤੇਰੀ,
ਮਾਤਾਂ ਤੇਰੀ ਕੁੱਖ ਵਿਚੋਂ, ਹੋਈ ਉਹ ਉਲਾਦ ਏ,
ਜਿਨ੍ਹੇ ਸਾਨੂੰ ਦੁੱਖਾਂ ਤੇ, ਮੁਸੀਬਤਾਂ 'ਚੋਂ ਕਢਿੱਆ ਏ,

ਦਿੱਤਾ ਭਰ ਨਾਮ ਜਾਮ, ਲਾਹ ਦਿੱਤੀ ਗਾਦ ਏ।
ਗੋਦ ਤੇਰੀ ਵਿਚੋਂ ਸਾਨੂੰ, ਲੱਭਾ ਕੋਹਿਤੂਰੋਂ ਵੱਧ,
ਨੂਰ ਮਸ਼ਹੂਰ ਦੂਰ, ਕੀਤੇ ਜਿਸ ਵਾਦ ਏ,
ਗੁਰੂ ਪ੍ਰਤਾਪ ਜੀ ਦਾ, ਨਾਮ ਜਿੱਥੇ ਆਂਵਦਾ ਏ,
ਓਥੇ ਨਾਲ ਔਂਦੀ ਸਾਨੂੰ, ਮਾਤਾਂ ਜੀ ਦੀ ਯਾਦ ਏ।

ਹਸਤੀ ਮਹਾਨ ਤੇਰੀ, ਜੀਵਨ ਜਹਾਨ ਵਿਚ,
ਕੀਤੀ ਤੇਰੇ ਦਰ ਆ ਕੇ, ਜਿਨ੍ਹੇ ਫਰਿਆਦ ਏ।
ਮੋੜਿਆ ਨਾ ਖਾਲੀ ਕੋਈ, ਆਏ ਜੋ ਸਵਾਲੀ ਬਣ,
ਚਾੜ੍ਹ ਦਿੱਤੀ ਲਾਲੀ ਝੱਟ, ਪੂਰ ਕੇ ਮੁਰਾਦ ਏ।
ਚੌਧਵੇਂ ਹਜ਼ੂਰ ਜੀ ਨੇ, ਜੀਵਨ ਦੇ ਨੂਰ ਜੀ ਨੇ,
ਬੈਠ ਬੈਠ ਗੋਦੀ ਵਿਚ, ਮਾਣਿਆਂ ਸਵਾਦ ਏ।
ਅੱਖੀਆਂ ਦੇ ਨੀਰ ਥਾਂਈ, ਰਹੇਗੀ ਆਖੀਰ ਤਾਂਈ,
ਔਂਦੀ ਬਲਬੀਰ ਤਾਂਈਂ, ਮਾਤਾ ਜੀ ਦੀ ਯਾਦ ਏ।

***

# ਸੇਵਾ ਕਰਦਿਆਂ ਜਨਮ ਬਿਤਾਏ ਜਿਨ੍ਹਾ

ਹੋਇ ਬਲੀ ਮਹਾਂ ਬਲੀ ਸੰਸਾਰ ਅੰਦਰ,
ਅਠਾਰਾਂ ਖੂਹਣੀਆਂ ਮਾਰ ਮੁਕਾਏ ਜਿਨ੍ਹਾਂ।
ਰਾਵਣ ਜਹੇ ਹੰਕਾਰੀਆਂ ਰਾਕਸ਼ਾਂ ਦੇ,
ਮਾਨ ਖਾਕ ਦੇ ਵਿਚ ਮਿਲਾਏ ਜਿਨ੍ਹਾਂ।
ਹੋਕੇ ਗੁੱਟ ਹਕੂਮਤ ਦੇ ਨਸ਼ੇ ਅੰਦਰ,
ਫਤਵੇ ਸੂਫੀ ਮਨਸੂਰ ਤੇ ਲਾਏ ਜਿਨ੍ਹਾਂ।
ਆੜ ਸ਼ਰਾ ਦੀ ਲੈ ਕੇ ਜ਼ਾਲਮਾਂ ਨੇ,
ਹਜ਼ਰਤ ਈਸਾ ਜਹੇ ਸੂਲੀ ਚੜ੍ਹਾਏ ਜਿਨ੍ਹਾਂ।
ਕੋਈ ਨਾ ਪੂਜਦਾ ਉਹਨਾਂ ਦੀਆਂ ਹਸਤੀਆਂ ਨੂੰ,
ਸਿਧੇ ਰੱਬ ਨੂੰ ਤੀਰ ਚਲਾਏ ਜਿਨ੍ਹਾਂ।
ਦੁਨੀਆਂ ਉਹਨਾਂ ਨੂੰ ਲੱਖ ਪ੍ਰਨਾਮ ਕਰਦੀ,
ਸੇਵਾ ਕਰਦਿਆਂ ਜਨਮ ਬਿਤਾਏ ਜਿਨ੍ਹਾਂ।

ਲਾ ਕੇ ਅੰਗ ਨਾਲ ਆਖਿਆ ਗੁਰੂ ਅੰਗਦ,
ਤਨ ਮਨ ਲਾ ਸੇਵ ਕਮਾਈ ਜਿਨ੍ਹਾਂ।
ਗੁਰੂ ਅਮਰ ਜਿਉਂ ਹੋ ਅਮਰ ਗਏ ਉਹ,
ਪਾਇਆ ਸੇਵਾ ਵਿਚ ਫਰਕ ਨਾ ਰਾਈ ਜਿਨ੍ਹਾਂ।
ਸੱਚੇ ਹੋਇ ਉਹ ਸੱਚੀ ਦਰਗਾਹ ਅੰਦਰ,
ਹਿਰਦੇ ਸੱਚ ਦੀ ਜੋਤਿ ਜਗਾਈ ਜਿਨ੍ਹਾਂ।
ਰੋਮ ਰੋਮ ਵਿਚ ਰਾਮ ਹੀ ਰਾਮ ਰਮਿਆਂ,
ਹਨੂੰਮਾਨ ਜਿਉਂ ਪ੍ਰੀਤ ਨਿਭਾਈ ਜਿੰਨ੍ਹਾ।
ਰਹਿੰਦੇ ਉਹਨਾਂ ਦੇ ਨਹੀਂ ਨਿਸ਼ਾਨ ਜੱਗ ਤੇ,
ਹਿਰਦੇ ਦੁਖੀ ਦੇ ਹੋਰ ਦੁਖਾਏ ਜਿਨ੍ਹਾਂ।
ਮਰਦੇ ਨਹੀਂ ਉਹ ਸਦਾ ਅਮੱਰ ਰਹਿੰਦੇ,
ਸੇਵਾ ਕਰਦਿਆਂ ਜਨਮ ਬਿਤਾਏ ਜਿਨ੍ਹਾਂ।

ਅਸਲ ਰੱਬ ਨੂੰ ਜਾਣਿਆਂ ਜਿਨ੍ਹਾਂ ਲੋਕਾਂ,
ਛੱਡ ਕਾਇਰਤਾ ਮਹਾਂ ਬਲਬੀਰ ਬਣ ਗਏ।
ਮਾਰ ਮਾਨ ਨਿਰਮਾਣ ਹੋ ਗਏ ਜਿਹੜੇ,
ਬਖ਼ਸ਼ਸ਼ ਬੰਦਗੀ ਤੋਂ ਆਲਮਗੀਰ ਬਣ ਗਏ।
ਸੱਚੀ ਮਸਤੀ ਨੂੰ ਪੀ ਜੋ ਮਸਤ ਹੋਇ,
ਪਾਰਸ ਪਰਸ ਕੇ ਕੰਚਨ ਸ੍ਰੀਰ ਬਣ ਗਏ।
ਰਾਜ਼ੀ ਜਿਨ੍ਹਾਂ ਤੇ ਹੋਇ ਪ੍ਰਤਾਪ ਸਤਿਗੁਰ,
ਕਈ ਰਤਨ ਤੇ ਕਈ ਵਜ਼ੀਰ ਬਣ ਗਏ।
ਮਾਤਾਂ ਸੱਮ ਕਰ ਸੀਤਾ ਨੂੰ ਜਾਣਿਆਂ ਏਂ,
ਲਛਮਨ ਵਾਗਰਾਂ ਸੱਤ ਕਮਾਏ ਜਿਨ੍ਹਾਂ।
ਮਿਲੀ ਉਹਨਾਂ ਦੇ ਤਾਈਂ ਅਟੱਲ ਪਦਵੀ,
ਸੇਵਾ ਕਰਦਿਆਂ ਜਨਮ ਬਿਤਾਏ ਜਿਨ੍ਹਾਂ।

ਭਗਤੀ ਪਿਆਰ ਸ਼ਿੰਗਾਰ ਸਭ ਗਏ ਲੁੱਟੇ,
ਸਤਿਗੁਰ ਦੇਹ ਦਾ ਜਦੋਂ ਆਖੀਰ ਹੋਇਆ।
ਸਕਿੱਆ ਨਹੀਂ ਅੰਗਿਆਰ ਬੁਝਾ ਦਿਲ ਦੇ,
ਭਾਵੇਂ ਕਿਨਾ ਵੀ ਅੱਖਾਂ 'ਚੋਂ ਨੀਰ ਚੋਇਆ।
ਭੁੱਬਾਂ ਮਾਰ ਕੇ ਰਤਨ ਨੇ ਆਖਿਆ ਸੀ,
ਸਾਨੂੰ ਅੱਜ ਵਿਛੋੜੇ ਸ਼ਮਸ਼ੀਰ ਕੋਹਿਆ।
ਅੱਟਲ ਪ੍ਰਤਾਪੀਆ ਤੇਰੇ ਵਿਜੋਗ ਅੰਦਰ,
ਤੜਪ ਤੜਪ ਕੇ ਡਿੱਠਾ ਵਜ਼ੀਰ ਮੋਇਆ।
ਮੇਰੇ ਪ੍ਰੀਤਮਾ ਤੇਰੇ ਪਿਆਰ ਖਾਤਰ,
ਸਿਦਕ ਸੂਲੀ ਤੇ ਰੱਖ ਵਿਖਾਏ ਜਿਨ੍ਹਾਂ।
ਰੁਤਬਾ ਉਹਨਾਂ ਦਾ ਇਹਨਾਂ ਤੋਂ ਘੱਟ ਤਾਂ ਨਹੀਂ,
ਸੇਵਾ ਕਰਦਿਆਂ ਜਨਮ ਬਿਤਾਹੇ ਜਿਨ੍ਹਾਂ।

***

# ਕਿਰਪਾ ਸਤਿਗੁਰੂ ਪ੍ਰਤਾਪ ਸਿੰਘ ਦੀ

(ਸੇਠਣੀ ਮਹਿੰਦਰ ਕੌਰ ਚਾਵਲਾ ਤੇ)

*ਮਿੱਠਾ ਬੋਲ ਤੇ ਹੱਥ ਦਾ ਸਖੀ ਜਿਹੜਾ,*
*ਉੱਚਾ ਓਸ ਦਾ ਨਾਮ ਨਿਸ਼ਾਂ ਰਹਿੰਦਾ।*
*ਜਿਸ ਦਿਲ ਵਿਚ ਪਿਆਰ ਸਤਿਕਾਰ ਹੋਵੇ,*
*ਓਸ ਦਿਲ ਵਿਚ ਸਾਰਾ ਜਹਾਂ ਰਹਿੰਦਾ।*
*ਜਿਹੜਾ ਬਣਦਾ ਏ ਥਾਂ ਨਿਥਾਵਿਆਂ ਦੀ,*
*ਉਹਦਾ ਦੋਹਾਂ ਜਹਾਨਾਂ ਵਿਚ ਥਾਂ ਰਹਿੰਦਾ।*
*ਦੀਨ ਦੁਖੀ ਦੇ ਦਰਦ ਵੰਡਾਏ ਜਿਹੜਾ,*
*ਰਹਿੰਦੀ ਦੁਨੀਆਂ ਤੱਕ ਓਸ ਦਾ ਨਾ ਰਹਿੰਦਾ।*
*ਲੋਕ ਭਲੇ ਲਈ ਜਾਨ ਦੀ ਲਾ ਬਾਜੀ,*
*ਜਿਹੜੇ ਵਿਚ ਮੈਦਾਨ ਦੇ ਜੂਜਦੇ ਨੇ।*
*ਮੌਤੋਂ ਬਾਦ ਵੀ ਉਹਨਾ ਦੀ ਮੜ੍ਹੀ ਤਾਈਂ,*
*ਲੋਕੀਂ ਮਾਨ ਸਤਿਕਾਰ ਸੰਗ ਪੂਜਦੇ ਨੇ।*

*ਪੰਜੇ ਉੱਗਲਾਂ ਹੋਣ ਨਾ ਇਕ ਜਹੀਆਂ,*
*ਇਕੋ ਜਹੇ ਨਾ ਸਾਰੇ ਇਨਸਾਨ ਹੁੰਦੇ।*
*ਜਿਹੜੇ ਅਸਲ ਦੇ ਵਿਚ ਇਨਸਾਨ ਹੁੰਦੇ,*
*ਓਹੋ ਸਮਝਲੋ ਵਾਂਗ ਭਗਵਾਨ ਹੁੰਦੇ।*
*ਕੰਮ ਉਹ ਨੇ ਬੜੇ ਮਹਾਨ ਕਰਦੇ,*
*ਅਤੇ ਆਪ ਵੀ ਬੜੇ ਮਹਾਨ ਹੁੰਦੇ।*
*ਜਿਹੜੇ ਲੋਕਾਂ ਦੀ ਜਿੰਦ ਤੇ ਜਾਨ ਬਣਦੇ,*
*ਦੇਸ਼ ਕੌਮ ਦੀ ਉਹ ਨੇ ਸ਼ਾਨ ਹੁੰਦੇ।*
*ਕਈ ਵਾਰ ਬਨਾਇਆਂ ਨਾ ਗੱਲ ਬਣਦੀ,*
*ਅਚਨਚੇਤ ਕੁਝ ਇੰਝ ਵੀ ਹੋ ਜਾਂਦੈ।*
*ਕਰਮਾਂ ਵਾਲਾ ਜੇ ਇਕ ਵੀ ਜੀ ਆਵੇ,*
*ਧੋਣੇ ਸਾਰੇ ਪ੍ਰਵਾਰ ਦੇ ਧੋ ਜਾਂਦੈ।*

ਦੋਹਾਂ ਸੇਠਾਂ ਪ੍ਵਾਰਾਂ ਤੇ ਕਰ ਕਿਰਪਾ,
ਰਿਸ਼ਤਾ ਦਿਤਾ ਸੀ ਜੋੜ ਪ੍ਰਤਾਪ ਸਤਿਗੁਰ।
ਹਰ ਪਾਸਿਉਂ ਹੀ ਮਾਲਾ ਮਾਲ ਕੀਤਾ,
ਰਹਿਣ ਦਿਤੀ ਨਾ ਥੋੜ ਪ੍ਰਤਾਪ ਸਤਿਗੁਰ।
ਹਥ ਜੋੜ ਕੇ ਜੋ ਵੀ ਮੰਗ ਕੀਤੀ,
ਪੂਰੀ ਕੀਤੀ ਉਹ ਲੋੜ ਪ੍ਰਤਾਪ ਸਤਿਗੁਰ।
ਠੰਡੀ ਛਾਂ ਨੂੰ ਤਰਸਦੀ ਧਰਤ ਉਤੇ,
ਲਾਇਆ ਸੰਘਣਾ ਬੋਹੜ ਪ੍ਰਤਾਪ ਸਤਿਗੁਰ।
ਬਾਰਾਂ ਸਾਲਾਂ ਤੋਂ ਸੱਖਣੀ ਗੋਦ ਤਾਂਈਂ,
ਧੀਆਂ ਪੁਤਾਂ ਸੰਗ ਦਿਤਾ ਸ਼ਿੰਗਾਰ ਸਤਿਗੁਰ।
ਇਕ ਪੁੱਤਰੀ ਤੇ ਸੱਤ ਪੁੱਤ ਬਖ਼ਸ਼ੇ,
ਨਾਲ ਬਖ਼ਸ਼ਸ਼ਾਂ ਭਰੇ ਭੰਡਾਰ ਸਤਿਗੁਰ।

ਮਹਿੰਦਰ ਕੌਰ ਸਪੁੱਤਨੀ ਤ੍ਰਿਲੋਕ ਸਿੰਘ ਦੀ,
ਸੇਠ ਹੁਰਾਂ ਨੂੰ ਤੀਸਰੀ ਬਾਂਹ ਮਿਲ ਗਈ।
ਫੂਲਾ ਸਿੰਘ ਪ੍ਵਾਰ ਨੂੰ ਨੂੰਹ ਮਿੱਲ ਗਈ,
ਬੀਬੇ ਬੱਚਿਆਂ ਨੂੰ ਸੁਘੜ ਮਾਂ ਮਿਲ ਗਈ।
ਮਹਿਲ ਮਾੜੀਆਂ ਪੁੱਤਾਂ ਬਿਨ ਸੋਭਦੇ ਨਾ,
ਪੁੱਤਾਂ ਨਾਲ ਹੀ ਜੱਗ ਤੇ ਥਾਂ ਮਿਲ ਗਈ।
ਨੱਚਣ ਲੱਗ ਪਏ ਵਿਹੜੇ ਦੇ ਵਿਚ ਖੇੜੇ,
ਤੱਤੀ ਧੁੱਪ ਢਲ ਗਈ ਠੰਡੀ ਛਾਂ ਮਿਲ ਗਈ।
ਚਮਨ ਵਿਚ ਉਹ ਆਈ ਬਹਾਰ ਬਣ ਕੇ,
ਅਤੇ ਵਾਂਗ ਚੰਬੇਲੀ ਦੇ ਮਹਿਕਦੀ ਰਹੀ।
ਨੇੜੇ ਨਹੀਂ ਖਿਜ਼ਾਵਾਂ ਨੂੰ ਛੋਹਣ ਦਿਤਾ,
ਸਦਾ ਵਾਂਗ ਗੁਲਾਬ ਦੇ ਟਹਿਕਦੀ ਰਹੀ।

ਮਾੜੇ ਤਗੜੇ ਦਾ ਓਸ ਨਾ ਭੇਦ ਜਾਤਾ,
ਹਰ ਇਕ ਨੂੰ ਪੂਰਾ ਸਤਿਕਾਰ ਦਿਤਾ।
ਜਿੱਨੀ ਹੋ ਸਕਦੀ ਓਨੀ ਕਰੀ ਸੇਵਾ,
ਜਿੱਨਾਂ ਗੁਰੂ ਨੇ ਬਖ਼ਸ਼ਿਆ ਪਿਆਰ ਦਿਤਾ।
ਸੇਵਾ ਸਿਦਕ ਸੰਤੋਖ ਤੇ ਨਾਮ ਬਾਣੀ,
ਦੈਵੀ ਗੁਣਾ ਸੰਗ ਘਰ ਸ਼ੰਗਾਰ ਦਿਤਾ।
ਗਲ ਉਹਦੇ ਉਪਕਾਰਾਂ ਦੀ ਕੀ ਕਰੀਏ,
ਡੁੱਬਦਾ ਜੋ ਵੀ ਵੇਖਿਆ ਤਾਰ ਦਿਤਾ।
ਮੈਂ ਮੈਂ ਨਹੀਂ ਮੈਂ ਤੇ ਕੁਝ ਵੀ ਨਹੀਂ,
ਪ੍ਰਵਦਗਾਰ ਹੈ ਮੇਰਾ ਪ੍ਰਤਾਪ ਸਤਿਗੁਰ।
ਜਿਨ੍ਹੇ ਮੈਨੂੰ ਵੀ ਤਰਨ ਦੀ ਜਾਚ ਦੱਸੀ,
ਤਾਰਨਹਾਰ ਹੈ ਮੇਰਾ ਪ੍ਰਤਾਪ ਸਤਿਗੁਰ।

ਕਿਰਪਾ ਕਰੋ ਐ ਮੇਰੇ ਪ੍ਰਤਾਪ ਸਤਿਗੁਰ,
ਤੇਰੀ ਰਜ਼ਾ ਵਿਚ ਰਹਿਣ ਦੀ ਜਾਚ ਆਵੇ।
ਤੇਰਾ ਵਰ ਉੱਚਾ ਤੇਰਾ ਦਰ ਉੱਚਾ,
ਸਾਨੂੰ ਦਰ ਤੇ ਢਹਿਣ ਦੀ ਜਾਚ ਆਵੇ।
ਤੇਰੇ ਪਾਕ ਉਪਦੇਸ਼ ਹਮੇਸ਼ ਸੁਣੀਏ,
ਸਿਫਤਾਂ ਤੇਰੀਆਂ ਕਹਿਣ ਦੀ ਜਾਚ ਆਵੇ।
ਸੰਗਤ ਵਿਚ ਖਲੋਣ ਦੀ ਜਾਚ ਆਵੇ,
ਤੇਰੇ ਚਰਨਾ ਵਿਚ ਬਹਿਣ ਦੀ ਜਾਚ ਆਵੇ।
ਮਾਲਾ ਮਾਲ ਕਰ ਦੇ ਨਾਮ ਧਨ ਦੇ ਕੇ,
ਸ਼ੁਭ ਕਾਰ, ਵਿਚਾਰ, ਖ਼ੁਮਾਰ ਦੇ ਦੇ।
ਜਿਧਰ ਵੇਖੀਏ ਤੂੰ ਹੀ ਤੂੰ ਦਿਸੇਂ,
ਏਹੋ ਜੇਹਾ ਦੀਦਾਰ ਪਿਆਰ ਦੇ ਦੇ।

***

# ਸੰਤ ਆਲਾ ਸਿੰਘ

ਸ਼ਹਿਨਸ਼ਾਹ ਅੱਟਲ ਪ੍ਰਤਾਪ ਵਾਲੇ,
ਤੇਰਾ ਨਾਮ ਮਹਾਨ ਮਹਾਨ ਤੂੰ ਹੈਂ।
ਹਿੰਦੂ ਵਾਸਤੇ ਵਿਸ਼ਨੂੰ ਤੇ ਰਾਮ ਹੈਂ ਤੂੰ,
ਮੁਸਲਮਾਨ ਲਈ ਮੁਹੰਮਦ ਕੁਰਾਨ ਤੂੰ ਹੈਂ।
ਭਗਤ, ਸੂਰਮਾਂ, ਦਾਤਾ, ਦਿਆਲ ਸਤਿਗੁਰ,
ਹਰ ਜੀਵ ਵਿਚ ਜਿੰਦ ਪ੍ਰਾਨ ਤੂੰ ਹੈਂ।
ਕੰਸ ਕੇਸਾਂ ਤੋਂ ਪਕੜ ਪਟਕਾਣ ਵਾਲਾ,
ਰਾਖਾ ਧਰਮ ਦਾ ਕ੍ਰਿਸ਼ਨ ਭਗਵਾਨ ਤੂੰ ਹੈਂ।
ਛੱਡ ਭਾਗੋ ਦੇ ਹਲਵੇ ਤੇ ਪੂੜੀਆਂ ਨੂੰ,
ਜੇਕਰ ਕੋਧਰਾ ਖਾਵੇਂ ਤਾਂ ਤੂੰ ਖਾਵੇਂ।
ਸਾਰੀ ਸੰਗਤ ਨੂੰ ਛੱਡ ਕੇ ਮਿਲਣ ਖਾਤਰ,
ਆਲਾ ਸਿੰਘ ਕੋਲ ਜਾਵੇਂ ਤਾਂ ਤੂੰ ਜਾਵੇਂ।

ਜਿਹੜੇ ਸਾਰ ਗੁਲਾਬ ਦੀ ਜਾਣਦੇ ਨੇ,
ਉਹੀ ਸਦਾ ਸੁਗੰਧੀਆਂ ਮਾਣਦੇ ਨੇ।
ਹੋਸ਼ ਜਿਨ੍ਹਾ ਨੂੰ ਆਪਣੇ ਆਪ ਦੀ ਨਾ,
ਕੀ ਦੂਜੇ ਦਾ ਮਰਮ ਪਹਿਚਾਣਦੇ ਨੇ।
ਮੂਰਖ ਚੰਨ ਤੇ ਥੁੱਕਣੋ ਨਹੀ ਟਲਦੇ,
ਸੂਰਜ ਸਾਹਮਣੇ ਚਾਦਰਾਂ ਤਾਣਦੇ ਨੇ।
ਛੁੱਪਦਾ ਨਹੀਂ ਹਨੇਰਿਆਂ ਵਿਚ ਚਾਨਣ,
ਉਹ ਨਾ ਏਸ ਹਕੀਕਤ ਨੂੰ ਜਾਣਦੇ ਨੇ।
ਆਲਾ ਸਿੰਘ ਦੀ ਬਿਰਤੀ ਸੀ ਬੜੀ ਉੱਚੀ,
ਉਹਦੀ ਮੰਜ਼ਲ ਨੂੰ ਜਾਨਣਾਂ ਬੜਾ ਔਖਾ।
ਸੀ ਉਹ ਸੂਰਮਾਂ ਭਗਤ ਤੇ ਰਾਜ ਜੋਗੀ,
ਉਹਦਾ ਰੂਪ ਪਹਿਚਾਨਣਾ ਬੜਾ ਔਖਾ।

ਲੱਖਾਂ ਦਿਲਾਂ ਦੇ ਦਿਲਬਰਾ ਅੱਜ ਮੇਰਾ,
ਤੇਰੀ ਯਾਦ ਮਨਾਉਣ ਨੂੰ ਜੀ ਕਰਦੈ।
ਜਿਹੜੇ ਰਾਹ ਤੂੰ ਲੰਘਿਉਂ ਧੂੜ ਓਥੋਂ,
ਲੈ ਕੇ ਮੱਥੇ ਤੇ ਲਾਣ ਨੂੰ ਜੀ ਕਰਦੈ।
ਤੇਰੇ ਨਾਲ ਹੀ ਜੀਉਣ ਨੂੰ ਜੀ ਕਰਦਾ,
ਤੇਰੇ ਨਾਲ ਮਰ ਜਾਣ ਨੂੰ ਜੀ ਕਰਦੈ।
ਵੇਖ ਵੇਖ ਕੇ ਆਪ ਦੇ ਕਾਰਨਾਮੇਂ,
ਉਹੋ ਜਹੇ ਬਣ ਜਾਣ ਨੂੰ ਜੀ ਕਰਦੈ।
ਤੇਰੇ ਗੁਰੂ ਉਤੋਂ ਤੇਰੇ ਨਾਮ ਉਤੋਂ,
ਜਿੰਦ ਘੋਲ ਘੁਮਾਣ ਨੂੰ ਜੀ ਕਰਦੈ।
ਜਿਹੜੀ ਮਸਤੀ ਨੇ ਤੈਨੂੰ ਮਖ਼ਮੂਰ ਕੀਤਾ,
ਓਹੋ ਪੀਣ ਪਲਾਣ ਨੂੰ ਜੀ ਕਰਦੈ।

ਤੇਰੇ ਪਿਆਰ ਦੀ ਸੰਘਣੀ ਛਾਂ ਹੇਠਾਂ,
ਲੱਖਾਂ ਤਪਦੀਆਂ ਰੂਹਾਂ ਆ ਬਹਿੰਦੀਆਂ ਸਨ।
ਤੇਰੇ ਮੱਥੇ ਤੇ ਨੂਰ ਕੋਈ ਡਲਕਦਾ ਸੀ,
ਤੇਰੇ ਦਰਸ਼ਨਾ ਤੋਂ ਭੁੱਖਾਂ ਲਹਿੰਦੀਆਂ ਸਨ।
ਬੁੱਝ ਜਾਂਦੀ ਸੀ ਪਿਆਸ ਬਿਲਾਸ ਸੁਣ ਕੇ,
ਬੁੱਲੀਆਂ ਸ਼ਰਬਤੀ ਜਦੋਂ ਕੁਝ ਕਹਿੰਦੀਆਂ ਸਨ।
ਸਦਾ ਪੀਆ ਪ੍ਰਦੇਸੀ ਦੀ ਯਾਦ ਅੰਦਰ,
ਅੱਖਾਂ ਤੇਰੀਆਂ ਗਿੱਲੀਆਂ ਰਹਿੰਦੀਆਂ ਸਨ।
ਭੁੱਲਿਆ ਭਟਕਿਆ ਆਇਆ ਜੋ ਦਰ ਤੇਰੇ,
ਉਹਨੂੰ ਕੰਨ ਵਿਚ ਕੁਝ ਸਮਝਾ ਦਿਤਾ।
ਕੰਨੀਂ ਦੇ ਮੰਤਰ ਕੰਢ ਦੇ ਥਾਪੀ,
'ਢਿਲੋਂ', ਜਹਿਆਂ ਨੂੰ ਕਵੀ ਬਨਾ ਦਿਤਾ।

***

# ਗਊ ਮਾਤਾਂ

ਗਊ ਮਾਂ ਸਾਡੀ ਠੰਡੀ ਛਾਂ ਸਾਡੀ,
ਮਾਂ ਨਾਲ ਹੀ ਉਚੀ ਏ ਸ਼ਾਨ ਸਾਡੀ।
ਸਾਡਾ ਮਾਨ ਸਨਮਾਨ ਤੇ ਅਣਖ ਇਜ਼ਤ,
ਮਰਨ ਜੀਊਣ ਤੇ ਜ਼ਿੰਦਗੀ ਜਾਨ ਸਾਡੀ।
ਗਊ ਭੁਜਾ ਸਾਡੀ ਧਰਮ ਧੁਜਾ ਸਾਡੀ,
ਸੰਸਕ੍ਰਿਤੀ ਏ ਬੜੀ ਮਹਾਨ ਸਾਡੀ।
ਗਊ ਧਰਮ ਕਲਿਆਣ ਗਿਆਨ ਸਾਡਾ,
ਜਿਗਰ, ਦਿਲ, ਦਿਮਾਗ਼, ਜ਼ਬਾਨ ਸਾਡੀ।

# ਪੁੱਤ

ਉਹ ਪੁੱਤ ਅਖਵਾਉਣ ਦੇ ਨਹੀਂ ਕਾਬਲ,
ਜਿਹੜੇ ਪਿਊ ਦੀ ਦਾੜੀ ਹੀ ਖੋਹਣ ਲੱਗਣ।
ਦੇਸ਼ ਕੌਮ ਦਾ ਉਹਨਾਂ ਸਵਾਰਨਾ ਕੀ,
ਜਿਹੜੇ ਮਾਂ ਦੀ ਇਜ਼ਤ ਹੀ ਟੋਹਣ ਲੱਗਣ।
ਧਰਮ ਕਰਮ ਨਾ ਸ਼ਰਮ ਮਹਿਫੂਜ਼ ਓਥੇ,
ਜਿੱਥੇ ਕੰਮ ਬੇਗ਼ੈਰਤੇ ਹੋਣ ਲੱਗਣ।
ਓਸ ਦੇਸ਼ ਦਾ ਫੇਰ ਤੇ ਰੱਬ ਰਾਖਾ,
ਜਿੱਥੇ ਪੁੱਤ ਹੀ ਮਾਵਾਂ ਨੂੰ ਕੋਹਣ ਲੱਗਣ।

# ਗਾਊ ਪਾਲਕ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਅਸੀਂ ਸਿੱਖ ਹਾਂ ਸਤਿਗੁਰੂ ਰਾਮ ਸਿੰਘ ਦੇ,
ਅਤੇ ਗਊ ਦੇ ਨਾਮ ਤੇ ਮਰਨ ਵਾਲੇ।
ਸੀ ਆਰਿਆਂ ਹੇਠ ਨਾ ਕਰਨ ਵਾਲੇ,
ਸੀਸ ਆਪਣਾ ਤਲੀ ਤੇ ਧਰਨ ਵਾਲੇ।
ਦੁਨੀਆਂ ਸਾਹਮਣੇ ਰੜੇ ਮੈਦਾਨ ਅੰਦਰ,
ਗਊ ਘਾਤਕਾਂ ਦੀ ਦਾੜ੍ਹੀ ਫੜਨ ਵਾਲੇ।
ਖ਼ੂਨੀ ਤੋਪ ਨੂੰ ਜੱਫੀਆਂ ਪੌਣ ਵਾਲੇ,
ਹੱਸ ਹੱਸ ਕੇ ਫਾਂਸੀ ਤੇ ਚੜ੍ਹਨ ਵਾਲੇ।
ਗਊ ਕਸ਼ੀ ਹੁਣ ਹੋਈ ਨਾ ਬੰਦ ਜੇਕਰ,
ਸਾਡਾ ਜੋਸ਼ ਨਾ ਸਾਥੋਂ ਸੰਭਾਲ ਹੋਣਾ।
ਰਾਮ ਰਾਜੀਓ ਹੁਣ ਤਾਂ ਸਮਝ ਜਾਵੋ,
ਗਊ ਬਿਨਾ ਨਾ ਦੇਸ਼ ਖੁਸ਼ਹਾਲ ਹੋਣਾ।

ਅੱਜ ਫੇਰ ਕਸਾਈਆਂ ਦੇ ਹੱਥ ਆਈ,
ਗਊ ਮਾਤਾਂ ਪਈ ਰੋਂਦੀ ਪੁਕਾਰਦੀ ਏ।
ਮੇਰਿਆ ਹੀਰਿਆ ਵੇ ਮੇਰਿਆ ਲਹਿਣਿਆਂ ਵੇ,
ਬੁੱਚੜਖਾਨਿਆਂ 'ਚੋਂ ਵਾਜਾਂ ਮਾਰਦੀ ਏ।
ਚੀਨੀ ਵਾਲਿਆਂ ਵੇ! ਬੰਸੀ ਵਾਲਿਆ ਵੇ!
ਸੁਣ ਲੈ ਕੂਕ ਦਰੋਪਤ ਦੁਖਿਆਰ ਦੀ ਏ।
ਮੇਰੇ ਜਾਏ ਅੱਜ ਮੇਰੇ ਹੀ ਬਣੇ ਕਾਤਲ,
ਗੱਲ ਮੁੱਕ ਗਈ ਪਿਆਰ ਸਤਿਕਾਰ ਦੀ ਏ।
ਅੱਜ ਓਸ ਦੀ ਗਰਦਨ ਤੇ ਛੁਰੀ ਚੱਲੇ,
ਜਿਹਦੇ ਆਸਰੇ ਸੀ ਵਿਸ਼ਾਲ ਹੋਣਾ।
ਕਿਵੇਂ ਕੋਈ ਸਮਝਾਵੇ ਸ੍ਰਕਾਰ ਤਾਂਈ,
ਗਊ ਬਿਨਾ ਨਹੀਂ ਦੇਸ਼ ਖੁਸ਼ਹਾਲ ਹੋਣਾ।

ਜਿਸਦੇ ਜਾਇਆਂ ਨੇ ਪੁੱਟ ਕੇ ਰੱਕੜਾਂ ਨੂੰ,
ਸਰ ਸਬਜ਼ ਇਹ ਦੇਸ਼ ਬਨਾ ਦਿਤਾ।
ਜਿਹਦੇ ਜਾਇਆਂ ਨੇ ਧਰਤੀ 'ਚੋਂ ਖਿੱਚ ਪਾਣੀ,
ਕਲੱਰਾਂ ਵਿਚ ਗੁਲਾਬ ਉਗਾ ਦਿਤਾ।
ਜਿਹਦੇ ਜਾਇਆਂ ਪਸੀਨਾ ਤੇ ਖ਼ੂਨ ਦੇ ਕੇ,
ਸਾਡਾ ਜੀਵਨ ਖੁਸ਼ਹਾਲ ਬਨਾ ਦਿਤਾ।
ਉਹਨਾ ਕਦੇ ਨਾ ਕਿਸੇ ਨਾਲ ਗਿਲਾ ਕੀਤਾ,
ਭਾਵੇਂ ਖਾਣ ਨੂੰ ਹੈ ਸੁੱਕਾ ਘਾ ਦਿਤਾ।
ਭੁੱਲੇ ਗਊ ਦੇ ਹਾਂ ਅਹਿਸਾਨ ਤਾਂਹੀਂ,
ਸ਼ੁਰੂ ਹੋ ਗਿਐ ਦੇਸ਼ ਕੰਗਾਲ ਹੋਣਾ।
ਦੁੱਧ ਬਿਨਾ ਨਾ ਜੀਵਨ ਬਹਾਲ ਹੋਣਾ,
ਗਊ ਬਿਨਾ ਨਹੀਂ ਦੇਸ਼ ਖੁਸ਼ਹਾਲ ਹੋਣਾ।

ਗਊ ਧਰਮੀ ਜੇ ਗਊ ਦਾ ਬਣੇ ਕਾਤਲ,
ਉੱਚਾ ਉਹਦਾ ਨਾ ਕਦੇ ਇਕਬਾਲ ਹੋਣਾ।
ਅਣਖ ਮਰ ਗਈ ਹੋ ਗਿਆ ਲਹੂ ਚਿੱਟਾ,
ਜਿਹੜਾ ਚਾਹੀਦਾ ਸੀ ਸਗੋਂ ਲਾਲ ਹੋਣਾ।
ਗਊ ਮੁੱਕੀ ਤੇ ਮੁਕਣਗੇ ਗਊ ਜਾਏ,
ਅੰਨ, ਧਨ ਤੇ ਧਰਮ ਬੇਹਾਲ ਹੋਣਾ।
ਸਿਰੇ ਚੜ੍ਹਨੀਆਂ ਨਹੀਂ ਇਹ ਯੋਜਨਾਵਾਂ,
ਸਿਰ ਇਹਨਾ ਦੇ ਕੂਕਦਾ ਕਾਲ ਹੋਣਾ।
ਮੰਗ ਮੰਗ ਕੇ ਕਦੋਂ ਤੱਕ ਗੁਜਰ ਹੋਸੀ,
ਆਤਮ ਨਿਰਭਰ ਦਾ ਆਖ਼ਰ ਸਵਾਲ ਹੋਣਾ।
ਗਊ ਧਨ ਹੈ ਦੇਸ਼ ਦਾ ਧਨ ਵੱਡਾ,
ਗਊ ਬਿਨਾ ਨਹੀਂ ਦੇਸ਼ ਖੁਸ਼ਹਾਲ ਹੋਣਾ।

ਚੌੜੇ ਹੋ ਹਕੂਮਤ ਦੀਆਂ ਕੁਰਸੀਆਂ ਤੇ,
ਬਾਪੂ ਗਾਂਧੀ ਦੇ ਅੱਜ ਫੁਰਮਾਨ ਭੁੱਲੇ।
ਵਾਧੂ ਸਮਝਕੇ ਗਊਆਂ ਨੂੰ ਕਤਲ ਕਰਦੇ,
ਗਊ ਦੇਸ਼ ਦੀ ਹੈ ਜਿੰਦ ਜਾਨ ਭੁੱਲੇ।
ਸ਼ਾਨ ਆਪਣੀ ਵਿਚ ਨਾ ਫਰਕ ਆਵੇ,
ਕਰਨੀ ਦੇਸ਼ ਦੀ ਹੈ ਉੱਚੀ ਸ਼ਾਨ ਭੁੱਲੇ।
ਨਾਲੇ ਦੁੱਧ ਪੀਂਦੇ ਨਾਲੇ ਖ਼ੂਨ ਪੀਂਦੇ,
ਭੁੱਲੇ ਸੇਵਾ ਤੇ ਧਰਮ ਈਮਾਨ ਭੁੱਲੇ।
ਲੈ ਕੇ ਦਿਤੀ ਅਜ਼ਾਦੀ ਗੋਪਾਲਕਾਂ ਨੂੰ,
ਨਹੀਂ ਸੀ ਪਤਾ ਕਿ ਇਹਨਾਂ ਚੰਡਾਲ ਹੋਣਾ।
ਲਾਵੇ ਲੱਖ ਮਸ਼ੀਨਰੀ ਜ਼ੋਰ ਭਾਵੇਂ,
ਗਊ ਬਿਨਾ ਨਹੀਂ ਦੇਸ਼ ਖੁਸ਼ਹਾਲ ਹੋਣਾ।

## ਸੋਚੋ

ਨਾ ਸੋਚੋ ਕਿ ਹੱਕ ਦੂਜੇ ਦਾ, ਆਪਣਾ ਬਨਾਉਂਣੈ ਕਿਸਤ ਤਰ੍ਹਾਂ।
ਨਾ ਸੋਚੋ ਕਿ ਜੁੜਦੇ ਦਿਲਾਂ ਵਿਚ, ਪਾੜਾ ਵਧਾਉਂਣੈ ਕਿਸ ਤਰ੍ਹਾਂ।
ਉਚੇ ਕੋਈ ਨੀਵੇਂ ਦੇਸ਼ ਵਿਚ, ਇਹ ਵੀ ਨਾ ਸੋਚੋ,
ਸੋਚੋ ਕਿ ਆਪਣੇ ਦੇਸ਼ ਨੂੰ, ਉੱਚਿਆਂ ਉਠਾਉਂਣੈ ਕਿਸ ਤਰ੍ਹਾਂ।

ਨਾ ਸੋਚੋ ਕਿ ਮਹਿਕੇ ਚਮਨ ਦਾ, ਜੋਬਨ ਗਵਾਉਣੈ ਕਿਸ ਤਰ੍ਹਾਂ।
ਨਾ ਸੋਚੋ ਕਿ ਛਾਤੀ ਦੁਖੀ ਦੀ, ਖੰਜਰ ਚਲਾਉਣੈ ਕਿਸ ਤਰ੍ਹਾਂ।
ਕੰਢਿਆਂ ਨਾਲ ਵਿਨਣੈ ਫੁਲਾਂ ਨੂੰ, ਇਹ ਵੀ ਨਾ ਸੋਚੋ,
ਸੋਚੋ ਕਿ ਤਿੱਖੇ ਖਾਰ ਤੋਂ, ਫੁੱਲ ਨੂੰ ਬਚਾਉਣੈ ਕਿਸ ਤਰ੍ਹਾਂ।

* * *

# ਮੇਰੇ ਪ੍ਰੀਤਮ ਦੀ ਗੋਦ ਵਿਚ ਬਹਿਣ ਵਾਲੇ

(ਸੰਤ ਆਲਾ ਸਿੰਘ ਜੀ)

ਸਤਿਗੁਰੂ ਪ੍ਰਤਾਪ ਦਾ ਦਰ ਉੱਚਾ,
ਆ ਮਿਲ ਜੋਗੀਆ ਏਸ ਮੁਕਾਮ ਅੰਦਰ।
ਸੱਚੀ ਜ਼ਿੰਦਗੀ ਮੌਤ, 'ਚੋਂ ਲਭਦੀ ਏ,
ਪ੍ਰਭੂ ਇਸ਼ਕ ਦੇ ਸੱਚੇ ਨਿਜ਼ਾਮ ਅੰਦਰ।
ਕਾਸਾ ਫੜ ਉਹ ਦਰ ਦਰ ਮੰਗਦੇ ਨਹੀਂ,
ਰਹਿਣ ਸਦਾ ਮਖ਼ਮੂਰ ਜੋ ਨਾਮ ਅੰਦਰ।
ਸੂਲੀ ਉਤੇ ਚੜ੍ਹਾਂਇਆਂ ਵੀ ਡੋਲਦੇ ਨਹੀਂ,
ਗਮਿਆਂ ਹੁੰਦਾ ਏ ਜਿਨ੍ਹਾਂ ਦੇ ਰਾਮ ਅੰਦਰ।
ਸਾਨੂੰ ਗੁਰੂ ਦੇ ਮਿਲਣ ਦੀ ਰਾਹ ਦੱਸਕੇ,
ਰਾਹੇ ਆਪ ਪੈ ਗਏ ਰਾਹੀ ਕਹਿਣ ਵਾਲੇ।
ਦੇਂਦੇ ਰਹੇ ਸੰਦੇਸ਼ ਉਹ ਏਕਤਾ ਦਾ,
ਮੇਰੇ ਪ੍ਰੀਤਮ ਦੀ ਗੋਦ ਵਿਚ ਬਹਿਣ ਵਾਲੇ।

ਸਾਡੀ ਤੜਪਨ ਤੇ ਸਾਂਤ ਵਰਤਾਣ ਵਾਲਾ,
ਜਾਪੇ ਰੂਪ ਕਰਤਾਰ ਦਾ ਸੰਤ ਸੀ ਉਹ।
ਭੁੱਖੇ ਦੁਖੀ ਗਰੀਬਾਂ ਦਾ ਸੀ ਦਰਦੀ,
ਦਾਨੀ ਭਗਤ ਤੇ ਸੂਰਮਾਂ ਸੰਤ ਸੀ ਉਹ।
ਕਿਸੇ ਨਾਲ ਨਾ ਵੈਰ ਵਿਰੋਧ ਉਹਦਾ,
ਪੂਰਨ ਪੁਰਖ ਪ੍ਰਮਾਤਮਾਂ ਸੰਤ ਸੀ ਉਹ,
ਕੋਈ ਭੇਦ ਨਾ ਓਸ ਦਾ ਪਾ ਸਕਿਆ।
ਇਤਨਾ ਗਹਿਰ ਗੰਭੀਰ ਇਕ ਸੰਤ ਸੀ ਉਹ।
ਹਰ ਕੋਈ ਸਿਮਰ ਕੇ ਰੱਬ ਨੂੰ ਪਾ ਸਕਦੈ,
ਏਥੇ ਝਗੜਾ ਨਾ, ਮਜ਼੍ਹਬ ਇਸਲਾਮ ਦਾ ਏ।
ਬੁਲ੍ਹਾ, ਸ਼ੇਖ ਫਰੀਦ, ਕਬੀਰ ਆਖਣ,
ਹੁੰਦਾ ਭੇਦ ਨਾ ਸੰਤ ਤੇ ਰਾਮ ਦਾ ਏ।

ਬੇਸ਼ਕ ਦੂਰ ਹੋਇਆ ਜਾਪੇ ਅੱਖਆਂ ਤੋਂ,
ਸਾਡੇ ਦਿਲਾਂ ਅੰਦਰ ਹਰਦੰਮ ਰਹਿਣ ਵਾਲੇ।
ਤੇਰਾ ਜੀਵਨ ਅਦਰਸ਼ ਸੀ ਭਲਾ ਕਰਨਾਂ,
ਬੁਰੀ ਗੱਲ ਨਾ ਕਿਸੇ ਨੂੰ ਕਹਿਣ ਵਾਲੇ।
ਉੱਚਾ ਸੋਚਣਾ ਰਹਿਣਾ ਨਿਰਮਾਣ ਹੋਕੇ,
ਦ੍ਰਿੜ ਹੌਸਲੇ ਕਦੀ ਨਾ ਢਹਿਣ ਵਾਲੇ।
ਉਹ ਵੀ ਗੇੜ ਚੌਰਾਸੀ 'ਚੋਂ ਮੁਕਤ ਹੋ ਗਏ,
ਦਾਤ ਤੁਸਾਂ ਤੋਂ ਭਜਨ ਦੀ ਲੈਣ ਵਾਲੇ।
ਦਿਨ ਰਾਤ ਵਿਜੋਗੀਆ ਨੈਣ ਤੇਰੇ,
ਚੀਨੀ ਵਾਲੇ ਦੀ ਯਾਦ ਵਿਚ ਵਹਿਣ ਵਾਲੇ।
ਯਾਦ ਆਪ ਦੀ ਪਲ ਵੀ ਭੁੱਲਦੀ ਨਹੀਂ,
ਮੇਰੇ ਪ੍ਰੀਤਮ ਦੀ ਗੋਦ ਵਿਚ ਬਹਿਣ ਵਾਲੇ।

ਉਹਨੇ ਰਮਜ਼ ਪਿਆਰੇ ਦੀ ਸਮਝ ਲੀਤੀ,
ਉਹਦੀ ਸਮਝ ਵਿਚ ਐਸੀ ਤਾਸੀਰ ਹੈ ਸੀ।
ਪਹਿਲਾਂ ਗਿਆ ਉਹ ਪ੍ਰੀਤਮ ਦੇ ਜਾਣ ਤੋਂ ਵੀ,
ਹੱਥ ਆਪਣੇ ਰੱਖੀ ਤਕਦੀਰ ਹੈ ਸੀ।
ਮੁਖ ਵਿਚ ਨਾਮ ਤੇ ਚਿਹਰਾ ਜਲਾਲ ਭਰਿਆ,
ਚੀਨੀ ਵਾਲੇ ਦੀ ਚਿੱਤ ਤਸਵੀਰ ਹੈ ਸੀ।
ਜਦੋਂ ਯਾਦ ਦਾ ਆਉਂਦਾ ਸੀ ਜਵਾਰ ਭਾਟਾ,
ਛੱਲਕਣ ਲੱਗ ਪੈਂਦਾ ਅੱਖੋਂ ਨੀਰ ਹੈ ਸੀ।
ਤੇਰੇ ਪ੍ਰੇਮ ਮਿਲਾਪ ਦੀ ਸੁਣ ਚਰਚਾ,
ਡਿੱਗੇ ਆਣ ਚਰਨੀ ਨਾਲ ਖਹਿਣ ਵਾਲੇ।
ਆਲਾ ਨਾਮ ਤੇ ਆਲਾ ਸਨ ਕਰਮ ਤੇਰੇ,
ਮੇਰੇ ਪ੍ਰੀਤਮ ਦੀ ਗੋਦ ਵਿਚ ਬਹਿਣ ਵਾਲੇ।

ਤੇਰੇ ਸੰਘਣੇ ਪਿਆਰ ਵਿਚ ਭਿੱਜ ਕੇ ਤੇ,
ਤੈਨੂੰ ਹਿਰਦਿਆਂ ਲਖਾਂ ਨੇ ਯਾਦ ਕੀਤਾ।
ਗੱਲ ਛੇੜ ਕੇ ਤੇਰੇ ਵਿਛੋੜਿਆਂ ਦੀ,
ਤੈਨੂੰ ਰੋਂਦੀਆਂ ਅੱਖਾਂ ਨੇ ਯਾਦ ਕੀਤਾ।
ਸੇਵਾ ਪਰਉਪਕਾਰ, ਤੇ ਖਿਮਾਂ ਧੀਰਜ,
ਹੋਰ ਕਈਆਂ ਹੀ ਪੱਖਾਂ ਨੇ ਯਾਦ ਕੀਤਾ।
ਜਿਹੜੇ ਰਾਹੀਂ ਤੂੰ ਲਘਿਉਂ ਇਕ ਵਾਰੀ,
ਉਹਨਾਂ ਰਾਹਾਂ ਦੇ ਕੱਖਾਂ ਨੇ ਯਾਦ ਕੀਤਾ।
ਭੁੱਖੇ ਦੁਖੀ ਗਰੀਬ ਤੇ ਨੰਗਿਆਂ ਨੂੰ,
ਸੁੱਖ ਦੇਣ ਵਾਲੇ, ਦੁੱਖ ਸਹਿਣ ਵਾਲੇ।
ਤਾਂ ਹੀ ਯਾਦ ਆਵੋਂ ਘੜੀ ਘੜੀ ਸਾਨੂੰ,
ਮੇਰੇ ਪ੍ਰੀਤਮ ਦੀ ਗੋਦ ਵਿਚ ਬਹਿਣ ਵਾਲੇ।

* * *

## ਰਿਵਾਜ ਭੈੜਾ

ਕਰੀਏ ਅਮਲ ਨਾ ਵੈਦ ਦੀ ਸਿਖਿਆ ਤੇ,
ਭੈੜਾ ਵੈਦ ਕਿ ਦਸੋ ਇਲਾਜ ਭੈੜਾ।
ਬਹੁਤਾ ਖਾਣਾ ਤੇ ਫੇਰ ਬਿਮਾਰ ਹੋਣਾ,
ਹੈ ਅਨਾਜ ਭੈੜਾ ਕਿ ਉਹ ਖਾਜ ਭੈੜਾ।
ਜਨਤਾ ਕਰੇ ਕਾਨੂੰਨ ਦੀ ਕਦਰ ਜੇ ਨਾ,
ਬਾਦਸ਼ਾਹ ਭੈੜਾ ਕਿ ਉਹ ਰਾਜ ਭੈੜਾ।
ਆਪ ਸੌ ਦਾ ਪੰਜ ਵਿਆਜ ਲੈਣਾ,
ਕਹਿਣਾ ਦੂਜੇ ਨੂੰ ਲੈਣਾ ਵਿਆਜ ਭੈੜਾ।
ਘਰੋਂ ਨਿਕਲਣਾ ਬਣ ਨੁਮਾਇਸ਼ ਪੂਰੀ,
ਸਾਨੂੰ ਵੇਖਦੈ ਕਹਿਣਾ ਸਮਾਜ ਭੈੜਾ।
ਭੈੜ ਆਪਣੇ ਆਪ ਨਾ ਨਜ਼ਰ ਆਵਣ,
ਪਿਆ ਵੇਖਣੀ ਵਿਚ ਰਵਾਜ ਭੈੜਾ।

ਦਿਤਾ ਸਾਦਗੀ ਤਾਈਂ ਤਿਆਗ ਉੱਕਾ,
ਭੂਤ ਫੈਸ਼ਨ ਦਾ ਸਿਰ ਅਸਵਾਰ ਹੋਇਆ।
ਪੌਡਰ ਸੁਰਖੀਆਂ ਦੀ ਮੂੰਹ ਤੇ ਲੇਪ ਕਰਕੇ,
ਨਕਲੀ ਗਹਿਣੀਆਂ ਨਾਲ ਸ਼ਿੰਗਾਰ ਹੋਇਆ।
ਨੰਗਾ ਸਿਰ ਤੇ ਅੱਧਾ ਸ੍ਰੀਰ ਨੰਗਾ,
ਪਰਦਾ ਸ਼ਰਮ ਹਯਾ ਤੋਂ ਬਾਹਰ ਹੋਇਆ।
ਕੱਠਾ ਹੋ ਕੁਆਰੀਆਂ ਕੰਜਕਾਂ ਦਾ,
ਟੋਲਾ ਸੈਰ ਦੇ ਲਈ ਤਿਆਰ ਹੋਇਆ।
ਰੂਹ ਦਾਨਿਆਂ ਦੀ ਵੇਖ ਸੋਚਦੀ ਏ,
ਮਿਲਿਆ ਸਾਨੂੰ ਅਜ਼ਾਦੀ ਦਾ ਦਾਜ ਭੈੜਾ।
ਨੰਗੇ ਸਿਰ ਬ੍ਰੇਕਾ ਵਾਲੇ ਕੁੜਤਿਆਂ ਦਾ,
ਪਿਆ ਦੇਸ਼ ਦੇ ਵਿਚ ਰਿਵਾਜ ਭੈੜਾ।

ਠਾਕਾ ਪੰਜ ਸੌ ਲੈ ਕੇ ਗੱਲ ਮੁੱਕੀ,
ਚੰਗਾ ਮੁੰਡਾ ਪਸੰਦੀ ਤੇ ਜੰਗ ਹੋਇਆ।
ਸਿਰਫ ਪੰਜ ਹਜ਼ਾਰ ਕੁੜਮਾਈ ਆਈ,
ਪਿਤਾ ਮੁੰਡੇ ਦਾ ਵੇਖ ਕੇ ਤੰਗ ਹੋਇਆ।
ਸੌ ਜਾਞੀਂ ਤੇ ਦੋ ਸੌ ਭਾਈਚਾਰਾ,
ਏਨੇ ਸ਼ੋਰ ਨੂੰ ਕਹਿਣਾ ਸਤਿਸੰਗ ਹੋਇਆ।
ਫੇਰ ਜਦੋਂ ਮੁਕਲਾਵੇ ਦੀ ਆਈ ਵਾਰੀ,
ਐਪਰ ਕੁੜੀ ਵਾਲਾ ਪਹਿਲੋਂ ਨੰਗ ਹੋਇਆ।
ਤਾਂ ਹੀ ਸਤਿਗੁਰਾਂ ਤੋਰੇ ਅਨੰਦ ਕਾਰਜ,
ਮੁੱਕੇ ਵਿਆਹ ਵਖਾਵੇ ਦਾ ਕਾਜ ਭੈੜਾ।
ਲੱਕ ਤੋੜ ਦੇਵੇ ਜਿਹੜਾ ਮਾਪਿਆਂ ਦਾ,
ਮਿਲਨੀ, ਮੰਗਣੀ, ਜੰਞ ਰਿਵਾਜ ਭੈੜਾ।

ਤੋਰੇ ਗੁਰੂ ਪ੍ਰਤਾਪ ਅਨੰਦ ਕਾਰਜ,
ਥੋੜਾ ਖਰਚ ਤੇ ਬਹੁਤਾ ਅਨੰਦ ਹੋਵੇ।
ਸਾਦਾ ਕਪੜੇ ਸਾਦਾ ਸੁਭਾ ਹੋਵਣ,
ਕਾਣੇ ਘੁੰਡ ਵਾਲੀ ਰਸਮ ਬੰਦ ਹੋਵੇ।
ਮਾਲਾਂ ਗਲੇ ਦਾ ਬਣੇ ਸ਼ਿੰਗਾਰ ਇਕੋ,
ਵਾਧੂ ਗਹਿਣਿਆਂ ਵਾਲਾ ਨਾ ਫੰਧ ਹੋਵੇ।
ਹੋਈਏ ਸਿੱਖੀ ਮਰਿਯਾਦਾ ਵਿਚ ਆਪ ਪੂਰੇ,
ਅਗੋਂ ਪੂਰਿਆਂ ਨਾਲ ਸਬੰਧ ਹੋਵੇ।
ਉਹਦਾ ਅੰਤ ਵੀ ਨਹੀਂ ਸੁਖਦਾਈ ਹੁੰਦਾ,
ਜੇਹੜੀ ਗਲ ਦਾ ਹੋਵੇ ਅਗਾਜ਼ ਭੈੜਾ।
ਜਿਹੜੀ ਰਸਮ ਸਮਾਜ ਨੂੰ ਕਰੇ ਦੂਸ਼ਤ,
ਐਸੀ ਰਸਮ ਦਾ 'ਢਿਲੋਂ', ਰਿਵਾਜ ਭੈੜਾ।

***

# ਏਕਤਾ ਦਾਨ

ਜਿਹੜੇ ਨੂਰ ਸੰਗ ਹਰਾਂ ਹਨੇਰਿਆਂ ਨੂੰ,
ਮੈਨੂੰ ਨੂਰ ਉਹ ਚਤਰ ਸੁਜਾਨ ਦੇਵੋ।
ਤੈਨੂੰ ਜਾਣ ਸੱਕਾਂ ਤੇਰਾ ਹੋ ਸੱਕਾਂ,
ਮੈਨੂੰ ਇਹੋ ਜਹੀ ਸੋਚ ਬਲਵਾਨ ਦੇਵੋ।
ਲੋਕ ਭਲੇ ਲਈ ਕਰਾਂ ਕੁਰਬਾਨ ਆਪਾ,
ਐਸਾ ਦੇਸ਼ ਪਿਆਰ ਦਾ ਤਾਨ ਦੇਵੋ,
ਜ਼ੁਲਮ ਵੇਖ ਨਾ ਰਹੇ ਮਧਹੋਸ਼ ਸੁੱਤੀ,
ਮੇਰੀ ਅਣਖ ਨੂੰ ਉਸ਼ਾ ਦੀ ਪਾਨ ਦੇਵੋ।
ਮੇਰੇ ਰਹਿਬਰਾ ਆਏ ਹਾਂ ਸ਼ਰਨ ਤੇਰੀ,
ਸਾਡੀ ਅਰਜ਼ ਮਨਜ਼ੂਰ ਕਰ ਮਾਨ ਦੇਵੋ।
ਫੁੱਟ ਲੁੱਟ ਘਸੁੱਟ ਨਾ ਪਾਏ ਏਥੇ,
ਸੱਚੇ ਪਾਤਸ਼ਾਹ ਏਕਤਾ ਦਾਨ ਦੇਵੋ।

ਮਸਤੀ ਨਾਮ ਦੀ ਦੇਵੋ ਪ੍ਰਤਾਪ ਸਤਿਗੁਰ,
ਝੂਠੇ ਨਸ਼ਿਆਂ 'ਚੋਂ ਮਸਤੀਆਂ ਟੋਲੀਏ ਨਾ।
ਸਾਡੇ ਅੰਦਰੀਂ ਗਿਆਨ ਦੀ ਲੋ ਕਰਦੇ,
ਜੀਵਨ ਵਿਚ ਹਨੇਰੇ ਨੂੰ ਘੋਲੀਏ ਨਾ।
ਸਾਰੇ ਸਬਕ ਪੜ੍ਹੀਏ ਸਦਾ ਏਕਤਾ ਦਾ,
ਵਰਕੇ ਦੂਈ ਦਵੈਤ ਦੇ ਫੋਲੀਏ ਨਾ।
ਪਾਣੀ ਵਾਸਤੇ ਕਿਸੇ ਦੇ ਦੁੱਧ ਅੰਦਰ,
ਜਾਣ ਬੁੱਝ ਕੇ ਕਾਂਜੀਆਂ ਘੋਲੀਏ ਨਾ।
ਰਹੀਏ ਤੇਰੇ ਪਿਆਰ ਦੇ ਰੰਗ ਅੰਦਰ,
ਸਾਡੇ ਪਿਆਰ ਨੂੰ ਪਿਆਰ ਮਹਾਨ ਦੇਵੋ ।
ਉਚੇ ਉੱਠੀਏ ਝਗੜਿਆਂ ਛੇੜਿਆਂ ਤੋਂ
ਸੱਚੇ ਪਾਤਸ਼ਾਹ ਏਕਤਾ ਦਾਨ ਦੇਵੋ।

ਠੰਡ ਨਿੱਘ ਜਿਸ ਥਾਂ ਤੋਂ ਸਦਾ ਲਈਏ,
ਬੂਟਾ ਕਦੇ ਉਹ ਜੜਾਂ ਤੋਂ ਪੱਟੀਏ ਨਾ।
ਹੱਕ ਦੂਜੇ ਦਾ ਆਪਣੇ ਹੱਥ ਲੈ ਕੇ,
ਹੱਥ ਆਪਣੇ ਆਪ ਹੀ ਕੱਟੀਏ ਨਾ।
ਅਸੀਂ ਕਦੇ ਵੀ ਭੁੱਲ ਕੇ ਕੌਡੀਆਂ ਤੇ,
ਹੀਰਾ ਧਰਮ ਦਾ ਹੱਥ 'ਚੋਂ ਸੱਟੀਏ ਨਾ।
ਚਾਰ ਦਿਨਾ ਦਾ ਚੌਧਰੀ ਬਣਨ ਖ਼ਾਤਰ,
ਥੁੱਕ ਤਲੀ ਤੇ ਥੁੱਕ ਕੇ ਚੱਟੀਏ ਨਾ।
ਸਤਿਗੁਰੂ ਪ੍ਰਤਾਪ ਜੀ ਅਰਜ ਸਾਡੀ,
ਉੱਚਾ ਸੁੱਚਾ ਇਖ਼ਲਾਕ ਇਮਾਨ ਦੇਵੋ।
ਝੋਲੀ ਅੱਡ ਕੇ ਆਏ ਹਾਂ ਦਰ ਤੇਰੇ,
ਸੱਚੇ ਪਾਤਸ਼ਾਹ ਏਕਤਾ ਦਾਨ ਦੇਵੋ।

ਵੀਰੋ ਦਿਲਾਂ 'ਚੋਂ ਕਾਇਰਤਾ ਕੋਹੜ ਕਢੋ,
ਸੁੱਟੋ ਬਰਛੇ ਬੰਦੂਕ ਨਾ ਫੜੋ ਕੋਈ।
ਛਾਤੀ ਨਾਲ ਲਾ ਕੇ ਮਿਲੋ ਸਾਰਿਆਂ ਨੂੰ,
ਵੀਰੋ ਵੀਰਾਂ ਦੇ ਨਾਲ ਨਾ ਲੜੋ ਕੋਈ।
ਮੂਲ ਫੁੱਟ ਦਾ ਨਿੰਦਿਆ ਝੂਠ ਚੁਗਲੀ,
ਟੇਟੇ ਇਹਨਾਂ ਦੇ ਕਦੇ ਨਾ ਚੜ੍ਹੋ ਕੋਈ।
ਰਹੋ ਦੂਰ ਦਵੈਤ ਦੇ ਭਾਬੜਾਂ ਤੋਂ,
ਇਹਦੇ ਸੇਕ ਦੇ ਨਾਲ ਨਾ ਸੜੋ ਕੋਈ।
ਸੱਚੇ ਸਤਿਗੁਰੂ ਕੱਢ ਹਨੇਰਿਆਂ 'ਚੋਂ,
ਸਾਨੂੰ ਚਾਨਣੀ ਚੰਨ ਸਮਾਨ ਦੇਵੋ।
ਏਸ ਫੁੱਟ ਦੀ ਮਾਰ ਤੋਂ ਬਚ ਜਾਈਏ,
ਸਚੇ ਪਾਤਸ਼ਾਹ ਏਕਤਾ ਦਾਨ ਦੇਵੋ।

***

# ਖ਼ੁਸ਼ੀਆਂ ਦਿਤੀਆਂ ਗੁਰੂ ਪ੍ਰਤਾਪ ਸਾਨੂੰ

ਖ਼ੁਸ਼ੀਆਂ ਦਿਤੀਆਂ ਗੁਰੂ ਪ੍ਰਤਾਪ ਸਾਨੂੰ,
ਆਪ ਸਾਡਿਆਂ ਗਮਾਂ ਨੂੰ ਘੋਲ ਪੀਤਾ।
ਫੜ ਕੇ ਸਿੱਖੀ ਦੇ ਪਾਟੇ ਹੋਇ ਚੋਲੜੇ ਨੂੰ,
ਹਥੀਂ ਆਪਣੀ ਪਿਆਰ ਦੇ ਨਾਲ ਸੀਤਾ।
ਪਏ ਦੁੱਖਾਂ ਦੀ ਗਾਰ ਵਿਚ ਤੜਪਦੇ ਸਾਂ,
ਕੱਢ ਨਰਕ 'ਚੋਂ ਸੁਰਗ ਦੇ ਰਾਹ ਕੀਤਾ।
ਡਿੱਗੇ ਹੋਇਆਂ ਨੂੰ ਚੁੱਕ ਕੁਰਾਹਾਂ ਵਿਚੋਂ,
ਲਾ ਸਤਿਗੁਰਾਂ ਗਲੇ ਦੇ ਨਾਲ ਲੀਤਾ।
ਸਿੰਘੋ ਭੁੱਲੋ ਨਾ ਉਹਨਾਂ ਦੀਆਂ ਕਰਨੀਆਂ ਨੂੰ,
ਕਦਮ ਕਦਮ ਤੇ ਉਹਨਾ ਲਈ ਜਾਨ ਦੇਵੋ।
ਨਾਲੇ ਸਦਾ ਹੀ ਰਹੋ ਇਹ ਮੰਗ ਮੰਗਦੇ,
ਸੱਚੇ ਪਾਤਸ਼ਾਹ ਏਕਤਾ ਦਾਨ ਦੇਵੋ।

ਸਾਨੂੰ ਗੁਰੂ ਪ੍ਰਤਾਪ ਸਿੰਘ ਹੰਸ ਕੀਤਾ,
ਅਸੀਂ ਬਗਲਾ ਰੂਪ ਵਟਾ ਬੈਠੇ।
ਤੁਸਾਂ ਬਖ਼ਸ਼ਿਆ ਮਾਨ ਸਰੋਵਰਾਂ ਨੂੰ,
ਗੰਦੇ ਛੱਪੜਾਂ ਤੇ ਅਸੀਂ ਜਾ ਬੈਠੇ।
ਤੇਰੇ ਦਿਤੇ ਹੋਇ ਸੁੱਟ ਕੇ ਮੋਤੀਆਂ ਨੂੰ,
ਅਸੀਂ ਡੱਡੀਆਂ ਤੇ ਤਾੜੀ ਲਾ ਬੈਠੇ।
ਕੌੜਾ ਸਮਝਕੇ ਅੰਮ੍ਰਿਤ ਨੂੰ ਚੱਖਿਆ ਨਾ,
ਮਿੱਠਾ ਸਮਝਕੇ ਮੌਹਰਾ ਹਾਂ ਖਾ ਬੈਠੇ।
ਪਿੱਛਾ ਭੁੱਲੇ ਹਾਂ ਅੱਗੇ ਨਹੀਂ ਜਾਣ ਜੋਗੇ,
ਮੁਰਦਾ ਰੂਹਾਂ ਨੂੰ ਫੇਰ ਪਰਾਣ ਦੇਵੋ।
ਭੁੱਲਾਂ ਬਖ਼ਸ਼ ਕੇ ਅਗੋਂ ਲਈ ਰਾਹ ਪਾਵੋ,
ਸੱਚੇ ਪਾਤਸ਼ਾਹ ਏਕਤਾ ਦਾਨ ਦੇਵੋ।

***

ਸ੍ਰੀ ਰਣਜੀਤ ਸਿੰਘ ਸੱਪੁਤਰ ਸ੍. ਹਰੀ ਸਿੰਘ ਜੀ ਪਿੰਡ ਲਸਾੜਾ, ਨਵਾਂ ਸ਼ਹਿਰ, ਪੰਜਾਬ, ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਸ੍. ਰਣਜੀਤ ਸਿੰਘ ਸਾਬਤ ਸੂਰਤ ਸਿੱਖੀ ਸਰੂਪ ਦੇ ਧਾਰਣੀ ਬਣੇ । ਅੱਜ ਕੱਲ ਇੰਗਲੈਂਡ ਵਿਚ ਰਹਿ ਰਹੇ ਹਨ । ਸ੍ਰੀ ਚਰਨਾਂ ਦੇ ਅਨਿੰਨ ਸੇਵਕ ਹਨ ।

ਇਸ ਪੁਸਤਕ ਦੀ ਛਪਵਾਈ ਦਾ ਸਾਰਾ ਖਰਚ ਉਹਨਾਂ ਨੇ ਦਿੱਤਾ ਹੈ ।

ਧੰਨਵਾਦ